ਾਂ. ਪੀ. ਨੰ: ੩੧੯

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸਤਿਜੁਗ

ਸ੍ਰੀ ਜੀਵਨ ਨਗਰ.

## ਨੈਰੋਬੀ ਦੇ ਹਵਾਈ ਅੱਡੇ ਤੇ ਸ੍ਰੀ ਸਤਿਗੁਰੂ ਜੀ ਮਹਾਰਾਜ ਦਾ ਸ਼ਾਨਦਾਰ ਸ੍ਵਾਗਤ




੧. ਸ੍ਰੀ ਸਤਿਗੁਰੂ ਜੀ ਮਹਾਰਾਜ, ਹਜ਼ੂਰੀ ਜਥੇ ਸਮੇਤ ਨੈਰੋਬੀ (ਅਫ਼ਰੀਕਾ) ਦੇ ਹਵਾਈ ਅੱਡੇ ਤੇ - ਜਹਾਜ਼ ਤੋਂ ਉਤਰ ਰਹੇ ਹਨ।

੨੦੧੦ —:— ਮੁਲ ੮ ਆਨੇ

# ਲੇਖ ਸੂਚੀ



---

**ਰਮੇਸ਼ ਨਗਰ ਦਿੱਲੀ** ਦੀ ਸੰਗਤ ਨੇ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਬੜੀ ਧੂਮ ਧਾਮ ਨਾਲ ਮਨਾਇਆ ਤੇ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਭੋਗ ਪਾਇਆ ੨੦) ਲੰਗਰ ਸ੍ਰੀ ਭੈਣੀ ਸਾਹਿਬ ਤੇ ੨।।) ਸਤਿਜੁਗ ਨੂੰ ਅਰਦਾਸ ਹੋਏ ਧੰਨਵਾਦ ਸਹਿਤ।

ਦਾਸ ਕਰਤਾਰ ਸਿੰਘ ਜਥੇਦਾਰ

**ਮਹਿਤ ਪੁਰ** ਦੇ ਹਲਕੇ ਵਿਚ ਸਤਿ. ਕਾਰ ਯੋਗ ਪੰ: ਗੋਪਾਲ ਸਿੰਘ ਜੀ ਨੇ ਭਰੇ ਦੀਵਾਨ ਲਾਏ ਤੇ ਓਹਨਾਂ ਕਿਲਿਆਂ ਨੂੰ ਸਰ ਕੀਤਾ ਜੋ ਪੁਰਾਣੇ ਪਾਪਾਂ ਨਾਲ ਭਰੇ ਸਨ। ਸੈਂਕੜੇ ਸਜਣਾਂ ਨੇ ਅੰਮ੍ਰਿਤ ਛਕਿਆ ਪੰ: ਜੀ ਦੇ ਪ੍ਰਚਾਰ ਦਾ ਅਸਰ ਇਲਾਕੇ ਤੇ ਬਹੁਤ ਹੋਆ। ਅਮੀਕ ਸਿੰਘ ਮਹਿਤ ਪੁਰ

**ਅਫ਼ਸੋਸ** ਸੰਤ ਗੁਰਬਖਸ਼ ਸਿੰਘ ਰਾਗੀ ਜੀ ਦਾ ਹੋਣ ਹਾਰ ਸਪੁਤ੍ਰ ਕਾਕਾ ਜੋਗਿੰਦਰ ਸਿੰਘ ਚੜ੍ਹਾਈ ਕਰ ਗਿਆ ਹੈ। ਅੰਤ ਸਮੇ ਕਾਕੇ ਨੇ ਬੜਾ ਭਰੋਸਾ ਰਖਿਆ ਤੇ ਆਪ ਦੀ ਮਾਤਾ ਨੂੰ ਰੋਣ ਨਹੀਂ ਦਿਤਾ, ਜਪੁਜੀ ਸਾਹਿਬ ਦਾ ਪਾਠ ਕਰਕੇ ਸਰੀਰ ਛਡਿਆ। ੧੨ ਅੱਸੂ ਨੂੰ ਕਾਕੇ ਨਮਿਤ ਭੋਗ ਪਾਇਆ ਸਤਿਗੁਰੂ ਜੀ ਸੰਤ ਗੁਰਬਖਸ਼ ਸਿੰਘ ਜੀ ਕਕਰਾਲੇਵਾਲਿਆਂ ਨੂੰ ਸਿਖੀ ਸਿਦਕ ਬਖਸ਼ਣ ਤੇ ਕਾਕੇ ਨੂੰ ਚਰਨਾਂ ਵਿਚ ਨਿਵਾਸ।

ਸਾਧ ਸੰਗਤ ਜੀ ਅਗਲਾ ਪਰਚਾ ਪਾਠ ਨੰਬਰ ਹੋਵੇਗਾ, ਇਸ ਲਈ ਪੁਰਾਣੇ ਤੋਂ ਪੁਰਾਣੇ ਹੋਏ ਪਾਠਾਂ ਸਬੰਧੀ ਜੇ ਕਿਸੇ ਨੂੰ ਕੁਝ ਵਾਕਫੀ ਹੋਵੇ ਤਾਂ ਜਰੂਰ ਹੀ ਛੇਤੀ ਪਤਾ ਦੇਵੇ। [ਐਡੀਟਰ

੧ ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਕਲਿਜੁਗ ਮੇਂ ਸਤਿਜੁਗ ਵਰਤਾਊਂ। ਤਬ੍ਹੀ ਬਾਰਵਾਂ ਬਪ ਕਹਾਊਂ।

ਚੰਦਾ ਦੇਸ ਸਾਲਾਨਾ ੬) ਛਿਮਾਹੀ ੩॥) ਚੀਫ ਐਡੀਟਰ

ਮਾਸਿਕ ਪਤ੍ਰ:-



ਚੰਦਾ ਪ੍ਰਦੇਸ ਸਾਲਾਨਾ ੮) ਛਿਮਾਹੀ ੪॥) ਰਾਜਿੰਦ੍ਰ ਸਿੰਘ

ਨੰ: ੮] ਪੋਹ ਸੰ: ੨੦੧੦ ਸੰ: ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੩੮ [ਜਿ: ੨੮

# ਮਨ ਸਾਧੇ ਸਭ ਸਿਧਿ ਹੋਇ

ਮਨ ਇਕ ਐਸਾ ਜਾਦੂ ਹੈ ਜਿਸਦੀ ਤਾਕਤ ਦਾ ਅੰਦਾਜ਼ਾ ਲੈਣਾ ਔਖਾ ਹੈ। ਗੁਰੂ ਨਾਨਕ ਦੇਵ ਜੀ ਆਪਣੇ ਮਨ ਦੀ ਤਾਕਤ ਇਸਤਰਾਂ ਦਸਦੇ ਹਨ-

ਪਹਿਰਾ ਅਗਨਿ ਹਿਵੈ ਘਰੁ ਬਾਧਾ
ਭੋਜਨੁ ਸਾਰੁ ਕਰਾਈ।
ਸਗਲੇ ਦੂਖ ਪਾਣੀ ਕਰਿ ਪੀਵਾ
ਧਰਤੀ ਹਾਕ ਚਲਾਈ।
ਧਰ ਤਰਾਜੂ ਅੰਬਰ ਤੋਲੀ
ਪਿਛੈ ਟੰਕ ਚੜਾਈ।
ਏਵਡ ਖਧਾ ਮਾਵਾ ਨਾਹੀ
ਸਭ ਸੈ ਨਥ ਚਲਾਈ।
ਏਤਾ ਤਾਣ ਹੋਵੈ ਮਨ ਅੰਦਰ
ਕਰੀ ਭਿ ਆਖ ਕਰਾਈ।
ਜੇਵਡੁ ਸਾਹਿਬੁ ਤੇਵਡੁ ਦਾਤੀ
ਦੇਦੇ ਕਰੇ ਰਜਾਈ।
ਨਾਨਕ ਨਦਰਿ ਕਰੇ ਜਿਸੁ ਉਪਰਿ
ਸਚਿ ਨਾਮਿ ਵਡਿਆਈ।

ਇਸ ਲੇਖ ਵਿਚ ਮੈਂ ਇਹ ਦਸਣ ਦੀ ਕੋਸ਼ਸ਼ ਕਰਾਂਗਾ ਕਿ ਮਾਮੂਲੀ ਮਨ ਨੂੰ ਕਿਵੇਂ ਤਾਕਤਵਰ ਤੇ ਕਰਾਮਾਤੀ ਬਣਾਇਆ ਜਾ ਸਕਦਾ ਹੈ।

ਮਨ ਤਾਂ ਹੀ ਸਾਧਿਆ ਜਾ ਸਕਦਾ ਹੈ ਜੇ ਇਸਨੂੰ ਸਾਧਨ ਦਾ ਜਤਨ ਕਰੀਏ। ਜਤਨ ਤਾਂ ਕੀਤਾ ਜਾ ਸਕਦਾ ਹੈ ਜੇ ਸਾਨੂੰ ਕੋਈ ਰਾਹ ਦਸਣ ਵਾਲਾ ਹੋਵੇ। ਮਨ ਨੂੰ ਵਸ ਕਰਨਾਂ ਸਿਖੌਂਦਾ ਹੈ ਗੁਰੂ। ਗੁਰੂ ਹੀ ਏਹ ਦਸ ਸਕਦਾ ਹੈ ਕਿ ਮਨ ਦੀ ਸਿਧੀ ਨਾਲ ਸਾਨੂੰ ਕੀ ਹਾਸਲ ਹੋ ਸਕਦਾ ਹੈ। ਜੇ ਪੂਰੀ ਮਰਯਾਦਾ ਨਾਲ ਗੁਰੂ ਕੋਲੋਂ ਪੁਛਕੇ ਸਾਧਨਾਂ ਕੀਤੀ ਜਾਵੇ ਤਾਂ ਸਫ਼ਲਤਾ ਯਕੀਨੀ ਹੈ। ਕਿਉਂਕਿ ਔਝੜ ਜਾਂਦੇ ਸਿਖ ਨੂੰ ਗੁਰੂ ਸਿਧਾ ਰਾਹ ਵਿਖੌਂਦਾ ਹੈ।

ਭੂਲੇ ਸਿਖ ਗੁਰੂ ਸਮਝਾਏ।
ਔਝੜ ਜਾਂਦੇ ਮਾਰਗ ਪਾਏ।

ਸਤਿਗੁਰੂ ਦੀ ਕਿਰਪਾ ਨਾਲ ਮਨ ਨੂੰ ਵਸ ਕਰਨ ਦਾ ਜੋ ਰਾਹ ਮੈਨੂੰ ਦਿਸਿਆ ਹੈ ਹੁਣ ਮੈਂ ਓਹ ਅਰਜ਼ ਕਰਦਾ ਹਾਂ।

## ਬ੍ਰਹਮ ਚਰਯ—

ਬ੍ਰਹਮ ਚਰਯ ਦਾ ਅਰਥ ਹੈ ਕਾਮ ਵਾਸ਼ਨਾਂ ਨੂੰ ਰੋਕਣਾਂ। ਜਾਂ ਇੰਦਰੇ ਜਿਤ ਹੋਣਾਂ। ਬ੍ਰਹਮ ਚਾਰੀ ਹੋਏ ਤੋਂ ਬਿਨਾਂ ਸਰੀਰ ਮਜਬੂਤ ਨਹੀਂ ਹੁੰਦਾ ਤੇ ਮਜਬੂਤੀ ਬਿਨਾਂ ਮਨ ਵੀ ਤਾਕਤਵਰ ਨਹੀਂ ਹੋ ਸਕਦਾ, ਏਹ ਨਿਗਰ ਸਚਾਈ ਹੈ। ਕਮਜ਼ੋਰ ਮਨ ਕਿਤੇ ਵੀ ਪੂਰੀ ਨਹੀਂ ਪੌਂਦਾ ਇਸ ਵਾਸਤੇ ਪਹਿਲਾ ਮੂਲ ਮੰਤਰ ਹੈ ਬ੍ਰਹਮ ਚਰਯ ਦਾ ਪਾਲਨ। ਜਿਸ ਨਾਲ ਤਨ ਤੇ ਮਨ ਦੋਵੇਂ ਸੁਚੇਤ ਰਹਿ ਸਕਣ। ਕਮਜ਼ੋਰ ਜਿਸਮ ਰੋਗੀ ਹੋ ਜਾਂਦਾ ਹੈ ਤੇ ਕਮਜ਼ੋਰ ਮਨ ਆਲਸੀ, ਦੋਵੇਂ ਗਲਾਂ ਹੀ ਮਨ ਦੀ ਸਿਧੀ ਵਿਚ ਵਡੀਆਂ ਰੁਕਾਵਟਾਂ ਹਨ।

## ਅਹਾਰ—

ਅਹਾਰ ਆਦਮੀ ਨੂੰ ਇਸ ਕਿਸਮ ਦਾ ਕਰਨਾਂ ਚਾਹੀਦਾ ਹੈ ਜੋ ਛੇਤੀ ਹਜ਼ਮ ਹੋਣ ਵਾਲਾ ਹੋਵੇ। ਜਿਸਮ ਨੂੰ ਆਲ੍ਹਕ ਨਾਂ ਦੇਵੇ। ਠੋਸ ਠੋਸਕੇ ਰੋਟੀ ਕਦੇ ਨਹੀਂ ਖਾਣੀ ਚਾਹੀਦੀ ਖੁਰਾਕ ਵਿਚ ਤਾਜ਼ਾ ਸਬਜੀ ਚੌਲ ਫਲ ਤੇ ਦੁਧ। ਦੁਧ ਗਾਂ ਜਾਂ ਬਕਰੀ ਦਾ ਪੀਣਾ ਚਾਹੀਦਾ ਹੈ। ਮਝ ਦਾ ਦੁਧ ਵਿਕਾਰੀ ਹੁੰਦਾ ਹੈ ਤੇ ਆਲਸ ਵੀ ਚੜ੍ਹੌਂਦਾ ਹੈ, ਵਾਈ ਵੀ ਕਰਦਾ ਹੈ ਠੰਢਾ, ਪਰ ਗਾਂ ਦਾ ਦੁਧ ਨਿਰ-ਦੋਸ਼ ਹੈ।

## ਵਕਤ—

ਵਕਤ ਦੀ ਪਾਬੰਦੀ ਬਹੁਤ ਜ਼ਰੂਰੀ ਹੈ। ਜੇ ਆਦਮੀ ਮਨ ਨੂੰ ਵਕਤ ਸਿਰ ਕੰਮ ਕਰਨ ਲਈ ਹੀ ਨਾਂ ਪ੍ਰੇਰ ਸਕਿਆ ਤਾਂ ਹੋਰ ਕਰਨਾ ਵੀ ਕੀ ਸੂ? ਰੋਟੀ ਪਾਣੀ, ਉਠਣਾਂ ਬੈਠਣਾਂ ਤੇ ਸਾਧਨਾਂ ਸਭ ਵਕਤ ਸਿਰ ਕਰਨਾਂ ਚਾਹੀਦਾ ਹੈ, ਇਹ ਵੀ ਮਨ ਸਾਧਨਾਂ ਦੀ ਇਕ ਪੌੜੀ ਹੈ। ਪਿਛਲੇ ਪ੍ਰੋਗ੍ਰਾਮ ਦ੍ਰਿੜ ਕਰਨ ਤੋਂ ਪਿਛੋਂ ਵਾਰੀ ਔਂਦੀ ਹੈ ਮਨ ਨੂੰ ਲਗਾਮ ਦੇਣ ਦੀ।

## ਮਨ ਵਸ ਕਿਸਨੂੰ ਕਹਿੰਦੇ ਹਨ—

ਮੌ ਪਾਪੜ ਵੇਲੋ, ਜੇ ਮਨ ਨੂੰ ਵਸ ਕਰਨ ਲਈ ਸਹੀ ਤਰੀਕੇ ਅਤੇ ਪੂਰੀ ਤਾਕਤ ਨਾਲ ਗਰਠਣ ਦਾ ਜਤਨ ਨਾਂ ਕਰੋਗੇ ਤਾਂ ਏਹ ਛਾਹ ਨਹੀਂ ਦੇਵੇਗਾ। ਮਨ ਵਸ ਕਰਨ ਦਾ ਮਤ-ਲਬ ਹੈ ਜਦੋਂ ਲੋੜ ਪਵੇ ਓਦੋਂ ਹੀ ਮਨ ਨੂੰ ਟਿਕਾ ਲਿਆ ਜਾਵੇ, ਭਜੂੰ ਨਸੂੰ ਨਾਂ ਕਰੇ। ਜਦੋਂ ਫੁਰਨਾਂ ਫੁਰੇ ਕਿ ਮਨ ਨੂੰ ਦੋ ਘੰਟੇ ਭਜਨ ਤੋਂ ਬਾਹਰ ਨਹੀਂ ਜਾਣ ਦੇਣਾਂ, ਓਨਾਂ ਚਿਰ ਬਿਨਾਂ ਕਿਸੇ ਤਕਲੀਫ ਦੇ ਮਨ ਲਗਿਆ ਰਹੇ ਤੇ ਜਦੋਂ ਅਰਦਾਸਾ ਸੋਧਕੇ ਛੁਟੀ ਦਿਓ, ਉਸ ਵੇਲੇ ਕਿਸੇ ਪਾਸੇ ਸੈਰ ਸ਼ਿਕਾਰ ਨੂੰ ਨਿਕਲੇ। ਟਿਕਾਉ ਵਿਚ ਆਇਆ ਮਨ ਬਾਹਰ ਨੂੰ ਬਹੁਤ ਘਟ ਦੌੜਦਾ ਹੈ ਇਹ ਸਚਾਈ ਹੈ। ਹਾਂ ਕਾਬੂ ਕਰਨਾ ਜ਼ਰਾ ਔਖਾ ਹੈ, ਪਰ ਏਹ ਗਲ ਨਹੀਂ ਕਿ ਪਾਰੇ ਦੀ ਤਰਾਂ ਮਨ ਬੇ-ਮੁਰਸ਼ਦਾ ਹੀ ਹੋਵੇ ਅਸਲ ਗਲ ਏਹ ਹੈ ਕਿ ਜਾਂ ਤਾਂ ਸਾਧਕ ਸਾਧਨਾਂ ਕਰਦੇ ਹੀ ਨਹੀਂ ਤੇ ਜਾਂ ਵਲ ਨਹੀਂ। ਅਰੋਗ ਸਰੀਰ ਦਾ ਅਰੋਗ ਮਨ ਦੌੜਦਾ ਵੀ ਜ਼ਿਆਦਾ ਹੈ, ਪਰ ਜਿਸ ਵੇਲੇ ਤੰਦਰੁਸਤ ਦਿਮਾਗ ਇਸਨੂੰ ਬੰਨਕੇ ਬੈਠਾ ਦਿੰਦਾ ਹੈ ਤਾਂ—

ਮਨ ਮੇਰੋ ਧਾਵਨ ਤੇ ਛੂਟਿਓ
ਕਰ ਬੈਠੋ ਬਿਸ੍ਰਾਮ।

ਮਨ ਨੂੰ ਵਸ ਕਰੇ ਤੋਂ ਬਿਨਾਂ—

ਤੀਰਥ ਬਰਤ ਨੇਮ ਕੀਏ ਤੇ

ਸਭੈ ਅਕਾਰਥ ਜਾਤ।

ਜਿਸ ਦਿਨ ਚੰਡੀ ਦੀ ਵਾਰ ਪੜਦਿਆਂ ਤੁਹਾਡਾ ਮਨ ਕਾਰਖਾਨੇ ਵਿਚ ਚਲਿਆ ਗਿਆ ਹੈ, ਉਸ ਦਿਨ ਕਾਰਖਾਨੇ ਦਾ ਤਾਂ ਭਾਵੇਂ ਕੁਝ ਸਵਾਰ ਦਿਤਾ ਹੋਵੇ, ਪਰ ਤੁਹਾਡਾ ਕੁਝ ਨਹੀਂ। ਮਨ ਲਾਏ ਬਿਨਾਂ ਨਾਂ ਭਜਨ ਦਾ ਕੁਝ ਅਰਥ ਤੇ ਨਾਂ ਪਾਠ ਦਾ ਮਹਾਤਮ। ਹਾਂ ਆਪਣੇ ਆਪ ਨੂੰ ਏਹ ਭੁਲੇਖਾ ਜ਼ਰੂਰ ਦੇ ਸਕਦੇ ਹੋ ਕਿ—ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ। ਪਰ ਸੋਰ ਦਾ ਕੁਝ ਨਹੀਂ। ਰਬ ਨਾਂ ਕਰੇ, ਜੇ ਕਰਕੇ ਥੋੜਾ ਬਹੁਤ ਅਭਿਮਾਨ ਹੋ ਜਾਵੇ ਤਾਂ ਕਖ ਵੀ ਨਾਂ ਰਿਹਾ। ਹਾਂ ਸੇਵਾ ਇਕ ਐਸੀ ਚੀਜ਼ ਹੈ ਜੇ ਕੀਤੀ ਜਾਵੇ, ਤਾਂ—ਹਸੰਦਿਆਂ ਖੇਲੰਦਿਆਂ ਪੈਨੰਦਿਆ ਖਾਵੰਦਿਆਂ ਵਿਚੇ ਹੋਵੈ ਮੁਕਤਿ। ਸੇਵਾ ਵਾਸਤੇ ਮਨ ਤੇ ਖਾਸ ਕੰਟਰੋਲ ਦੀ ਲੋੜ ਨਹੀਂ। ਸੇਵਾ ਨਾਲ ਮੁਕਤੀ ਤਾਂ ਹੋ ਸਕਦੀ ਹੈ ਪਰ ਧਰਤੀ ਤੇ ਅਕਾਸ ਚੜਾਵੈ ਚੜੇ ਅਕਾਸ ਗਿਰਾਵੈ। ਵਾਲੀ ਮਹਾਨ ਸ਼ਕਤੀ ਮਨ ਵਿਚ ਹੀ ਹੈ, ਤੇ ਮਨ ਦੀ ਸਾਧਨਾਂ ਨਾਲ ਹੀ ਪ੍ਰਾਪਤ ਹੋ ਸਕਦੀ ਹੈ।

## ਸਫਾਈ ਤੇ ਕਸਰਤ—

ਸਫਾਈ ਵੀ ਮਨ ਸਾਧਕ ਨੂੰ ਬੜੀ ਜ਼ਰੂਰੀ ਹੈ, ਕਪੜੇ ਵੀ ਸਾਫ ਸੁਥਰੇ ਤੇ ਕੁਦਰਤੀ ਰੰਗਾਂ ਦੇ ਹੋਣੇ ਚਾਹੀਦੇ ਹਨ, ਜਿਵੇਂ ਚਿਟੇ ਤੇ ਖਾਖੀ। ਜਿਸਮ ਨੂੰ ਵੀ ਪੂਰੀਤਰਾਂ ਧੋ ਸਵਾਰਕੇ ਰਖਣਾਂ ਚਾਹੀਦਾ ਹੈ। ਇਸ ਲਈ ਸਭ ਤੋਂ ਚੰਗੀ ਚੀਜ਼ ਹੈ ਸੋਧ ਰਖਣੀ। ਸੋਧ ਨਾਲ ਆਦਮੀ ਮੰਦਾ ਚੰਗਾ ਖਾਣ ਤੋਂ ਬਚਿਆ ਰਹਿੰਦਾ ਹੈ।

ਕਸਰਤ ਥੋੜੀ ਬਹੁਤ ਆਦਮੀ ਨੂੰ ਜ਼ਰੂਰ ਕਰਨੀ ਚਾਹੀਦੀ ਹੈ। ਜੇ ਹੋਰ ਨਹੀਂ ਤਾਂ ਦੋ ਫ਼ਰਲਾਂਗ ਦੌੜ ਹੀ ਲੈਣਾ ਚਾਹੀਦਾ ਹੈ, ਜੋ ਸਿਹਤ ਲਈ ਬਹੁਤ ਫੈਦੇਮੰਦ ਹੈ। ਕਸਰਤ ਏਨੀਂ ਨਹੀਂ ਕਰਨੀ ਚਾਹੀਦੀ ਜਿਸ ਨਾਲ ਜਿਸਮ ਥਕ ਟੁਟ ਜਾਏ, ਬਲਕਿ ਏਨੀ ਕਰਨੀ ਚਾਹੀਦੀ ਹੈ ਜਿਸ ਨਾਲ ਸਰੀਰ ਚੁਸਤ ਰਹੇ। ਕਸਰਤ ਨਾਲ ਖੂਨ ਦਾ ਚਕਰ ਵਧ ਜਾਂਦਾ ਹੈ ਤੇ ਲਹੂ ਛੇਤੀ ਛੇਤੀ ਪੰਪ ਹੋਣ ਕਰਕੇ ਸਾਫ ਹੋ ਜਾਂਦਾ ਹੈ। ਕਸਰਤ ਪਿਛੋਂ ਜਦੋਂ ਦਮ ਚੜ ਜਾਂਦਾ ਹੈ ਤਾਂ ਸਾਹ ਖਿਚਵੇਂ ਲੈਣੇ ਚਾਹੀਦੇ ਹਨ, ਏਸ ਨਾਲ ਚੰਗੀ ਹਵਾ ਅੰਦਰ ਜਮਾਂ ਰਹਿਕੇ ਫੇਫੜਿਆਂ ਤੇ ਆਂਦਰਾਂ ਨੂੰ ਮਜ਼ਬੂਤ ਕਰਦੀ ਹੈ। ਦਾਤਣ ਵੀ ਜ਼ਰੂਰ ਕਰਨਾ ਚਾਹੀਦਾ ਹੈ। ਇਸ ਨਾਲ ਜਿਥੇ ਦੰਦਾਂ ਦੀ ਸਫਾਈ ਹੁੰਦੀ ਹੈ ਓਥੇ ਮੂੰਹ ਦਾ ਸਵਾਦ ਵੀ ਚੰਗਾ ਰਹਿੰਦਾ ਹੈ।

## ਸਚ ਬੋਲਣਾਂ—

ਸਚ ਬੋਲਣਾਂ ਵੀ ਸਾਧਕ ਲਈ ਬਹੁਤ ਜ਼ਰੂਰੀ ਹੈ। ਜ਼ਬਾਨ ਵਿਚ ਤਾਸੀਰ ਪੈਦਾ ਕਰਨ ਲਈ ਹੀ ਤਾਂ ਭਜਨ ਬਾਣੀ ਕਰੀਦੀ ਹੈ. ਜੇ ਜਕੜ ਹੀ ਵਢੀ ਗਏ ਸਾਰਾ ਦਿਨ, ਤੇ ਜੋ ਮੂੰਹ ਆਇਆ ਝੂਠ ਸਚ ਬੋਲੀ ਗਏ, ਤਾਂ ਜਿੰਨਾਂ ਨਾਮ ਜਪਕੇ ਜਮਾਂ ਕਰੋਗੇ, ਓਨਾਂ ਝੂਠ ਸਚ ਦੀ ਮਾਰਫਤ ਖਰਚ ਵੀ ਹੋ ਜਾਵੇਗਾ। ਬੋਲਣਾਂ ਬਹੁਤ ਘਟ ਚਾਹੀਦਾ ਹੈ।

ਕਹਿਤ ਕਬੀਰ ਛੂਛਾ ਘਟ ਬੋਲੈ।

ਝੂਠ ਦਾ ਪਰਭਾਵ ਮਨ ਤੇ ਬੁਰਾ ਪੈਂਦਾ ਹੈ ਤੇ ਦੂਸਰੇ ਤੇ ਅਸਰ ਨਹੀਂ ਹੁੰਦਾ। ਵਾਕ ਸਿਧੀ ਹੀ ਤਾਂ ਪੈਦਾ ਕਰਨੀ ਹੈ, ਜੇ ਗਪ ਹੀ

ਤੋਲੀ ਗਏ ਰਸਨਾਂ ਨਾਲ,ਤਾਂ ਸਿਧੀ ਕਿਸ ਥਾਂ ਪੈਦਾ ਹੋਵੇਗੀ? ਬੋਲਣਾਂ ਵੀ ਮਤਲਬ ਦਾ ਚਾਹੀਦਾ ਹੈ। ਜਿਸ ਵੇਲੇ ਮਨ ਸਥਿਰ ਹੋਣ ਲਗ ਜਾਂਦਾ ਹੈ ਉਸ ਵੇਲੇ ਆਦਮੀ ਦਾ ਆਪੇ ਹੀ ਘਟ ਬੋਲਣ ਨੂੰ ਜੀ ਕਰਦਾ ਹੈ।

ਭਜਨ ਕਰਨ ਲਈ ਅੰਮ੍ਰਿਤ ਵੇਲਾ ਜਾਂ ਚੋਥਾ ਪਹਿਰ ਹੀ ਚੰਗਾ ਹੈ ਦਿਨ ਦਾ। ਨੀਯਤ ਵਕਤ ਤੋਂ ਪਹਿਲੋਂ ਜੰਗਲ ਪਾਣੀ ਹੋ ਦਾਤਨ ਕੁਰਲਾ ਕਰ ਇਸ਼ਨਾਨ ਪਾਨ ਕਰਕੇ ਆਦਮੀ ਨੂੰ ਤਿਆਰ ਬਰ ਤਿਆਰ ਹੋਕੇ ਆਸਣ ਤੇ ਬਹਿ ਜਾਣਾਂ ਚਾਹੀਦਾ ਹੈ, ਫਿਰ ਅਰਦਾਸ਼ਾ ਕਰਨਾਂ ਚਾਹੀਦਾ ਹੈ ਤੇ ਬਾਦ ਵਿਚ ਹੌਲੀ ੨ ਮੂੰਹ ਵਿਚ ਭਜਨ ਕਰਨਾਂ ਚਾਹੀਦਾ ਹੈ। ਭਜਨ ਦੇ ਵਕਤ ਨਾਂ ਕਿਸੇ ਨਾਲ ਬੋਲਣਾਂ ਚਾਹੀਦਾ ਹੈ ਤੇ ਨਾਂ ਗਲਾਂ ਹੀ ਸੁਣਨੀਆਂ ਚਾਹੀਦੀਆ ਹਨ।

ਏਕ ਚਿਤ ਜਿਹ ਇਕ ਛਿਨ ਧਿਆਇਓ।
ਕਾਲ ਫਾਂਸ ਕੇ ਬੀਚ ਨ ਆਇਓ।

ਬਿਰਤੀ ਟਿਕਾਕੇ ਭਜਨ ਕਰਨ ਦੀ ਲੋੜ ਹੈ ਭਜਨ ਦੀ ਗਿਣਤੀ ਵਧੌਣ ਦੀ ਨਹੀਂ। ਨਾਂ ਹੀ ਮਾਲਾ ਪੂਰੀਆਂ ਕਰਨ ਦਾ ਮਤਲਬ। ਮਾਲਾ ਤਾਂ ਬਣਾਈ ਹੈ ਵਕਤ ਦਾ ਅੰਦਾਜ਼ਾ ਕਰਨ ਲਈ। ਮਹਾਂ ਪੁਰਸ਼ਾਂ ਦਾ ਅਨੁਮਾਨ ਹੈ ਕਿ ਇਕ ਮਾਲਾ, ਜੇ ਪੂਰੇ ਤਰੀਕੇ ਨਾਲ ਭਜਨ ਕੀਤਾ ਜਾਵੇ, ਤਾਂ ਦੋ ਘੰਟੇ ਤੋਂ ਘਟ ਨਹੀਂ ਫਿਰਦੀ। ਪਰ ਅਸੀਂ ਮਾਲਾ ਦੀ ਗਿਣਤੀ ਕਰਨ ਵਾਲਿਆਂ ਨੇ ਭਜਨ ਨੂੰ ਭੱਜਣ ਬਣਾਕੇ ਰਫਤਾਰ ਏਨੀ ਤੇਜ਼ ਬਣਾ ਦਿਤੀ ਹੈ ਕਿ ਸਾਹ ਭਾਵੇਂ ਨਾਂ ਆਵੇ ਪਰ ਭਜਨ ਓਨੇ ਵਿਚ ਛੇ ਵਾਰ ਜ਼ਰੂਰ ਹੋ ਜਾਵੇ। ਭਜਨ ਤੋਂ ਸਾਡਾ ਮਤਲਬ ਮਾਲਾ ਗੇੜਨ ਦਾ ਹੈ, ਭਜਨ ਕਰਨ ਦਾ ਨਹੀਂ। ਮਾਲਾ ਤਾਂ ਭਜਨ ਲਈ ਆਸਰਾ ਹੈ, ਜਿਸਦੇ ਰਸਤੇ ਅਸੀਂ ਕੁਝ ਅਨੁਮਾਨ ਕਰ ਸਕਦੇ ਹਾਂ ਕਿ ਏਨਾਂ ਚਿਰ ਬੈਠਿਆਂ ਨੂੰ ਹੋ ਗਿਆ ਹੈ ਤੇ ਭਜਨ ਇਤਨਾਂ।

ਆਸਣ ਉਤੇ ਜਿੰਨਾਂ ਚਿਰ ਬੈਠਣਾਂ ਹੈ ਪੂਰੀਤਰਾਂ ਅਡੋਲ ਹੋਕੇ ਬੈਠੋ। ਚੌਂਕੜਾ ਓਸ ਤਰਾਂ ਦਾ ਲਾਓ ਕਿ ਜਿੰਨਾਂ ਚਿਰ ਬਹਿਣਾਂ ਹੈ ਓਨਾਂ ਚਿਰ ਬਦਲਨਾਂ ਨਾਂ ਪਵੇ। ਮਾਲਾ ਵੀ ਜਿਸ ਹਥ ਪਹਿਲੇ ਫੜੀ ਹੈ ਉਸੇ ਹਥ ਫੜੀ ਰਖੋ, ਕਦੀ ਐਸ ਤੇ ਕਦੀ ਔਸ ਹਥ ਨਾਂ ਬਦਲਦੇ ਰਹੋ। ਬਿਲਕੁਲ ਸਿਧੇ ਹੋਕੇ ਬੈਠ ਜਾਓ ਤੇ ਪਾਸੇ ਨਾਂ ਮਾਰੋ ਤੇ ਨਾਂ ਸਿਰ ਹੀ ਹਿਲਾਓ। ਨਿਗਾ ਬੰਦ ਰਖੋ, ਸ਼ੁਰੂ ਵਿਚ ਜੇ ਨਿਗਾ ਮਾਲਾ ਫਿਰਦੀ ਵਿਚ ਰਖੋ ਤਾਂ ਬਹੁਤ ਚੰਗਾ ਹੈ. ਕਿਉਂਕਿ ਜੇ ਮਾਲਾ ਉਤੇ ਤੁਹਾਡੀ ਨਿਗਾ ਟਿਕੀ ਰਹੇ ਤੇ ਮਨ ਵੀ ਮਾਲਾ ਤੇ ਲਗਿਆ ਰਹੇ ਤਾਂ ਸਮਝੋ ਕਿ ਤੁਸੀਂ ਸਾਧਨਾਂ ਕਰਨ ਦੇ ਰਾਹ ਤੇ ਤੁਰ ਪਏ ਹੋ।

ਭਜਨ ਕਰਨ ਲਈ ਪਹਿਲੇ ਪਹਿਲ ੧੫ ਮਿੰਟ ਜਾਂ ਅਧਾ ਘੰਟਾ ਬਹੁਤ ਹੈ। ਬਹੁਤਾ ਚਿਰ ਤੁਸੀਂ ਅਡੋਲ ਤੇ ਮਨ ਨੂੰ ਪੂਰੀਤਰਾਂ ਮਾਲਾ ਵਿਚ ਰਖਕੇ ਬੈਠ ਨਹੀਂ ਸਕੋਗੇ। ਜਦੋਂ ਉਠੋਗੇ ਉਦੋਂ ਤੁਹਾਨੂੰ ਇੰਵ ਜਾਪੇਗਾ ਜਿਵੇਂ ਕਾਫੀ ਥਕ ਗਏ ਹੁੰਦੇ ਹਾਂ, ਕਿਉਂਕਿ ਅੜਬ ਜਾਂ ਅਲਕ ਘੋੜੇ ਨੂੰ ਲਗਾਮ ਦੇ ਕੇ ਜ਼ਰਾ ਕੁ ਹੀ ਤੋਰੀਏ ਤਾਂ ਝਗੋ ਝਗ ਹੋ ਜਾਂਦਾ ਹੈ। ਇਵੇਂ ਅਲਕ ਮਨ ਨੂੰ ਵੀ ਬੰਨਕੇ ਬੈਠੌਣ ਨਾਲ ਮਨ ਤੇ ਜਿਸਮ ਦੋਵੇਂ ਥਕ ਜਾਂਦੇ ਹਨ।

ਜਿਉਂ ੨ ਅਭਿਆਸ ਵਧਦਾ ਜਾਵੇਗਾ ਤਿਉਂ ਤਿਉਂ ਭੈੜੀਆਂ ਆਦਤਾਂ ਤੋਂ ਜੀ ਹਟਦਾ ਜਾਵੇਗਾ। ਬਹੁਤਾ ਬੋਲਣਾਂ ਚੰਗਾ ਨਹੀਂ

ਲਗੇਗਾ, ਬਿਰਤੀ ਅੰਦਰ ਮੁਖੀ ਹੋ ਜਾਵੇਗੀ। ਜਿਸ ਪਾਸੇ ਧਿਆਨ ਲਾਓਗੇ, ਇਉਂ ਜਾਪੇਗਾ ਜਿਵੇਂ ਮਨ ਗਡਿਆ ਗਿਆ ਹੈ, ਤੇ ਆਪਣੇ ਆਪ ਓਥੇ ਟਿਕਿਆ ਰਹੇਗਾ। ਜਦੋਂ ਮਨ ਦੀ ਏਹ ਦਸ਼ਾ ਹੋ ਜਾਵੇ ਓਦੋਂ ਸਮਝੋ ਅਸੀਂ ਕਾਮਯਾਬ ਹੋ ਰਹੇ ਹਾਂ।

ਏਹ ਅਵਸਥਾ ਹੋ ਜਾਣ ਤੋਂ ਪਿਛੋਂ ਆਪਣੇ ਇਸ਼ਟ ਦੇਵ [ਸਤਿਗੁਰੂ] ਦੀ ਮੂਰਤੀ ਸਾਮਣੇ ਰਖਕੇ ਅਖਾਂ ਰਾਹੀਂ ਉਸ ਨੂੰ ਪੀਂਦੇ ਤੁਰੇ ਜਾਓ। ਅਭਿਆਸ ਏਨ੍ਹਾਂ ਵਧਾਓ ਕਿ ਜਦੋਂ ਅਖਾਂ ਮੀਟਕੇ ਉਸ ਤਸਵੀਰ ਨੂੰ ਚਿਤਵੋ ਤੁਹਾਨੂੰ ਓਹ ਪੂਰੀ ਤਰਾਂ ਦਿਸਣ ਲਗ ਜਾਵੇ। ਅਭਿਆਸ ਨੂੰ ਹੋਰ ਪਕਿਆਂ ਕਰੋ, ਤੇ ਏਨਾਂ ਕਰੋ ਕਿ ਅਖੀਆਂ ਖੋਲ੍ਹਕੇ ਵੀ ਜੋ ਉਸ ਤਸਵੀਰ, ਜਾਂ ਮਨ ਵਿਚ ਵਸਾਈ ਮੂਰਤੀ ਨੂੰ ਚਿਤਵੋ ਤਾਂ ਓਹ ਤੁਹਾਨੂੰ ਤੁਹਾਡੇ ਨਾਲ ਗਲਾਂ ਕਰਦੀ ਮਲੂਮ ਦੇਵੇ। ਜਾਂ ਜੈਸੀ ਸ਼ਕਲ ਵਿਚ ਤੁਸੀਂ ਵੇਖਣਾ ਚਾਹੁੰਦੇ ਹੋ ਦਿਸੇ। ਏਸ ਹਾਲਤ ਵਿਚ ਪਹੁੰਚਿਆ ਆਦਮੀ ਰਿਧੀਆਂ ਸਿਧੀਆਂ ਦਾ ਮਾਲਕ ਤੇ ਵਰ ਸਰਾਪ ਦੇਣ ਜੋਗਾ ਹੋ ਜਾਂਦਾ ਹੈ।

ਏਸਤਰਾਂ ਭਜਨ ਕਰਨ ਦਾ ਵਕਤ ਵਧਾ ਕੇ ਅਭਿਆਸ ਨੂੰ ਜਿੰਨਾਂ ਚਾਹੋ ਲੰਮਾਂ ਕਰ ਸਕਦੇ ਹੋ। ਜਿਨਾਂ ਜਿੰਨਾਂ ਅਭਿਆਸ ਵਧਦਾ ਜਾਵੇਗਾ, ਸ਼ਕਤੀ ਵੀ ਓਨੀ ਓਨੀ ਵਧਦੀ ਚਲੀ ਜਾਵੇਗੀ। ਸਤਿਗੁਰੂ ਨਾਨਕ ਦੇਵ ਜੀ ਨੇ ਰੇਤ ਅਕ ਦਾ ਅਹਾਰ ਕਰਕੇ ੧੧ ਵਰ੍ਹੇ ਤਪਸਿਆ ਕੀਤੀ ਸੀ, ਤੇ ਫਿਰ ਹੀ ਆਖਿਆ ਸੀ ਕਿ ਮੀਟ ਮਰਦਾਨਿਆਂ ਅਖਾਂ ਸਮੁੰਦਰੋਂ ਪਾਰ ਹੋਵੀਏ।

ਮਲਾਹ ਦੇ ਬੇੜੀ ਉਤੇ ਨਾਂ ਚੜ੍ਹੌਣ ਤੇ ਸਤਿਗੁਰੂ ਰਾਮ ਸਿੰਘ ਜੀ ਨੇ ਸਮੇਤ ਪਊਆਂ ਦੇ ਹੀ ਠਾਠਾਂ ਮਾਰਦੇ ਦਰਿਆਂ ਝਨਾਂ ਨੂੰ ਪਾਰ ਕਰ ਲਿਆ ਸੀ ਤੁਰਕੇ। ਪਰ ੧੬ ਵਰੇ ਓਹ ਬੰਦਗੀ ਕੀਤੀ ਸੀ ਜਿਸ ਦੀ ਮਿਸਾਲ ਮਿਲਨੀ ਮੁਸ਼ਕਲ ਹੈ।

[ਅਵਤਾਰ ਵਿਚ ਸ਼ਕਤੀ ਭਾਵੇਂ ਬਿਨਾਂ ਭਜਨ ਦੇ ਵੀ ਬੇ ਸ਼ੁਮਾਰ ਹੁੰਦੀ ਹੈ, ਪਰ ਮਨੁਖ ਦੇਹ ਧਾਰਕੇ ਉਸ ਨੂੰ ਸਾਰੇ ਸਾਧਨ ਕਰਨੇ ਹੀ ਪੈਂਦੇ ਹਨ, ਪੂਰਨੇ ਪੌਣ ਲਈ]

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭਜਨ ਕਰਨ ਦੀ ਵਿਧੀ ਦਸਦਿਆਂ ਫੁਰਮਾਇਆ ਹੈ ਕਿ ਅਖਾਂ ਖੁਲੀਆਂ ਰਖੋ, ਕਿਉਂਕਿ ਬੰਦ ਅਖਾਂ ਨਾਲ ਨੀਂਦ ਔਂਦੀ ਹੈ ਤੇ ਸੁਰਤੀ ਵੀ ਅਗਾਂਹ ਪਿਛਾਂਹ ਦੌੜਨ ਲਗ ਜਾਂਦੀ ਹੈ। ਨਿਗ੍ਹਾ ਮਾਲਾ ਵਿਚ ਰਖੋ। ਭਜਨ ਰਸਨਾਂ ਨਾਲ ਕਰੋ, ਪਰ ਸੁਆਦ ਲੈ ਲੈ ਕੇ, ਹੌਲੀ ਹੌਲੀ।

ਪੁਰਾਣੀ ਮਰਯਾਦਾ ਭੀ ਭਜਨ ਦੀ ਏਸੇ ਤਰਾਂ ਦੀ ਹੈ, ਅਖਾਂ ਖੋਲ੍ਹਕੇ ਨਾਮ ਜਪਣ ਦਾ, ਪੁਰਾਣੀ ਮਰਯਾਦਾ ਮੁਤਾਬਕ, ਅਖਾਂ ਦਾ ਧਿਆਨ ਨਕ ਦੀ ਕੂੰਬਲੀ ਤੇ ਲਾਓ, ਯਾਨੀ ਅਖਾਂ ਨਕਦੇ ਅੰਤਲੇ ਹਿਸੇ ਨੂੰ ਵਿਹੰਦੀਆਂ ਰਹਿਣ। ਇਸਤਰਾਂ ਅਖਾਂ ਅਧ ਮੀਟੀਆਂ ਜੇਹੀਆਂ ਰਹਿਣਗੀਆਂ। ਪਰ ਹਿਲਨਾਂ ਡੁਲਣਾਂ, ਪਾਸੇ ਮਾਰਨਾਂ, ਸਿਰ ਫੇਰਨਾਂ ਜਾਂ ਚੌਕੜਾ ਹਿਲੌਣਾਂ; ਸਮਾਧੀ ਨੂੰ ਤੋੜਨਾਂ ਹੈ। ਏਸ ਲਈ ਬਿਲਕੁਲ ਅਟੰਕ ਬੈਠੋ।

ਜੇ ਆਦਮੀ ਰਾਹਾਂ ਵਿਚ ਹੀ ਸੁਆਦ ਲੈਂਦਾ ਫਿਰੇ, ਤਾਂ ਉਮਰ ਨਿਕਲ ਜਾਂਦੀ ਹੈ ਰਾਹ ਲਭਦਿਆਂ ਲਭਦਿਆਂ। ਜੇਹੜੇ ਮਹਾਂ ਪੁਰਸ਼ ਲਗਨ ਨਾਲ ਏਸ ਕੰਮ ਨੂੰ ਕਰਦੇ

ਹਨ, ਰਾਹ ਓਹਨਾਂ ਨੂੰ ਅਗੋਂ ਆਪੇ ਹੀ ਮਲੂਮ ਹੋਣ ਲਗ ਜਾਂਦੇ ਹਨ। ਹਾਂ! ਪਹੁੰਚੇ ਮਹਾਂ ਪੁਰਸ਼ ਤੋਂ ਰਾਹ ਪੁਛਣਾਂ ਬਹੁਤ ਜਰੂਰੀ ਹੈ। ਤੇ ਰਾਹ ਵਿਖੌਣ ਲਈ ਹੀ ਏਹ ਲੇਖ ਲਿਖਿਆ ਜਾ ਰਿਹਾ ਹੈ। ਅਮਲ ਕਰਨ ਨਾਲ ਤੁਹਾਡੀ ਮਾਨਸਕ ਅਵਸਥਾ ਵਿਚ ਬੜਾ ਫਰਕ ਆ ਜਾਵੇਗਾ। ਏਸਤਰਾਂ ਯਕੀਨਨ ਪਹਿਲੋਂ ਨਾਲੋਂ, ਤੁਸੀਂ ਬਹੁਤ ਅਗੇ ਨਿਕਲ ਜਾਓਗੇ।

ਇਸਤਰਾਂ ਭਜਨ ਜਿੰਨਾਂ ਜ਼ਿਆਦਾ ਕਰੋਗੇ ਓਨੀ ਹੀ ਤੁਹਾਡੀ ਮਾਨਸਕ ਸ਼ਕਤੀ ਵਧਦੀ ਜਾਵੇਗੀ। ਇਕ ਪਹਿਰ ਤਕ ਅਡੋਲ ਸਮਾਧੀ ਲਾਕੇ, ਮਨ ਨੂੰ ਇਕ ਥਾਂ ਬੰਨਕੇ ਤੁਸੀਂ ਬੈਠਾ ਸਕੋ, ਤਾਂ ਬਹੁਤ ਹੈ। ਅਭਿਆਸ ਨਾਲ ਏਨਾਂ ਕੰਮ ਤੁਸੀਂ ੪ ਮਹੀਨੇ ਵਿਚ ਕਰ ਸਕਦੇ ਹੋ। ਜੇ ਇਸੇਤਰਾਂ ਇਕ ਸਾਲ ਪੂਰਾ ਕਰ ਲਵੋ ਤਾਂ ਮੈ ਦਾਹਵੇ ਨਾਲ ਆਖ ਸਕਦਾ ਹਾਂ ਕਿ ਰਿਧੀਆਂ ਸਿਧੀਆਂ ਤੁਹਾਡੇ ਚਰਨਾਂ ਤੇ ਢਹਿ ਪੈਣਗੀਆਂ। ਤੁਹਾਡਾ ਹੁਕਮ ਮੰਨਣ ਲਈ ਮਜਬੂਰ ਹੋਣਗੀਆਂ। ਜੋ ਵੀ ਤੁਸੀਂ ਚਿਤਵੋਗੇ ਓਹ ਜ਼ਰੂਰ ਪੂਰਾ ਹੋਵੇਗਾ ਗੁਰੂ ਜੀ ਫੁਰਮੌਂਦ ਹਨ,ਜੋ ਜੋ ਕਹਿਤੇ ਸੰਤ ਜਨ,ਸੋ ਲੇਤਾ ਮਾਨ। ਪਰ ਨਿਸ਼ਾਨਾਂ ਚੰਗੇ ਕੰਮ ਦਾ ਹੀ ਹੋਣਾਂ ਚਾਹੀਦਾ ਹੈ। ਬੁਰੀ ਚਿਤਵਨ ਆਪ ਉਤੇ ਵੀ ਪੈ ਜਾਂਦੀ ਹੈ। ਭਗਤੀ ਸਿਧਾ ਰਾਹ ਹੀ ਦਸ ਦੀ ਹੈ, ਤੇ ਹੈ ਗੁਰਮੁਖਾਂ ਲਈ। ਹੋਰ ਟਸਣ ਕਰਨੇ ਹੋਣ ਤਾਂ ਭੈਰੋਂ ਯਖਣੀ ਤੇ ਡਾਕਣੀਆਂ ਸਾਕਣੀਆ ਬਹੁਤ ਹੈਨ। ਜੇ ਮਨ ਵਿਚ ਕਪਟ ਹੈ ਤਾਂ ਭਗਤੀ ਨੇ ਕੀ ਫ਼ਲਨਾਂ ਹੋਇਆ! ਗੁਰੂ ਜੀ ਫੁਰਮੌਂਦੇ ਹਨ, ਜਿੰਨਾਂ ਅੰਤਰ ਕਪਟ ਵਿਕਾਰ ਹੈ ਤਿੰਨ੍ਹਾਂ ਰੋਇ ਕਿਆ ਕੀਜੈ। ਜਿਨਾਂ ਨਾਨਕ ਹਿਰਦਾ ਸੁਧ ਹੈ ਹਰਿ ਭਗਤ ਹਰਿ ਲੀਜੈ।

ਏਹ ਲੇਖ ਰੋਜ਼ਾਨਾ ਨਿਤਨੇਮੀਆਂ ਨੂੰ ਬਹੁਤ ਗੁਣ ਕਰੇਗਾ। ਕਿਉਂਕਿ ਕਈ ਸਜਣ ਐਸੇ ਵੀ ਹਨ ਜੋ ਮੂੰਹੋਂ ਸਤਿਨਾਮ ਕਰਤਾ ਪੁਰਖ ਵੀ ਕਰੀ ਜਾਂਦੇ ਹਨ ਤੇ ਵਿਚ ਵਿਚ ਏਹ ਵੀ ਕਹਿੰਦੇ ਜਾਂਦੇ ਹਨ, ਮਾਰ ਓਏ ਸਾਲੇ ਦੇ ਛਿਤਰ? ਵੇਲੇ ਨਾਲ ਕੰਮ ਤੇ ਨਹੀਂ ਔਂਦਾ। ਏਸ ਨੂੰ ਕਿਹਾ ਜਾਂਦਾ ਹੈ 'ਬਕਰੀ ਜਾਪ।

ਘਾਲ ਤਾਂ ਸਭ ਦੀ ਥਾਂਏਂ ਪੈਂਦੀ ਹੈ, ਪਰ ਗੁਰੂ ਹਰੀ ਸਿੰਘ ਜੀ ਕਹਿੰਦੇ ਸਨ ਭਾਈ ਉਬਲੇ ਦੁਧ ਵਿਚ ਘਿਓ ਘਟ ਜਾਂਦਾਂ ਹੈ। ਜੇਹੜਾ ਭਾਂਡੇ ਦੇ ਵਿਚ ਹੀ ਨਹੀਂ ਪੈਂਦਾ ਉਸਦਾ ਕੀ ਬਣੇਂ?

ਬਾਣੀ ਵੀ ਭਾਵੇਂ ਥੋੜੀ ਹੀ ਪੜੀ ਜਵੇ, ਪਰੇਮ ਨਾਲ ਅੰਦਰ ਲੰਘਾ ਲੰਘਾਕੇ ਪੜ੍ਹਨੀ ਚਾਹੀਦੀ ਹੈ। ਬਾਣੀ ਫਿਰਦਿਆਂ ਤੁਰਦਿਆਂ ਵੀ ਪੜੀ ਜਾ ਸਕਦੀ ਹੈ ਪਰ ਕੰਨਾਂ ਨੂੰ ਸੁਣਾਕੇ ਜੇ ਮਨ, ਬਾਣੀ ਦੇ ਵਿਚ ਨਹੀ ਤਾਂ ਪੜਨ ਦਾ ਕੀ ਲਾਭ ? ਗੁਰੂ ਜੀ ਲਿਖਦੇ ਹਨ ਗੁਰਤੇ ਮਨ ਮਾਰਿਆ ਸਬਦ ਵੀਚਾਰਿਆ ਤੇ ਵਿਰਲੇ ਸੰਸਾਰਾ। ਨਾਨਕ ਸਾਹਿਬ ਭਰ. ਪੁਰ ਲੀਣਾ ਸਾਚ ਸਬਦ ਨਿਸਤਾਰਾ।

ਕਈ ਵਾਰ ਤਾਂ ਐਸੇ ਐਸੇ ਮਹਾਂ ਪੁਰਸ਼ਾਂ ਦੇ ਦਰਸ਼ਨ ਵੀ ਹੋ ਜਾਂਦੇ ਹਨ ਜਿੰਨਾਂ ਦੇ ਮੂੰਹ ਵਿਚ ਤਾਂ ਹੁੰਦਾ ਹੈ 'ਹਿੰਸਾ ਤਉ ਮਨ ਤੇ ਨਹੀਂ ਛੂਟੀ ਜੀਅ ਦਇਆ ਨਹੀਂ ਪਾਲੀ। ਤੇ ਨਾਲੋ ਨਾਲ ਏਹ ਵੀ ਉਚਰ ਰਹੇ ਹੁੰਦੇ ਨੇ ਲਿਆ ਓਏ ਮੁੰਡਿਆ ਕੁਕੜ। ਸ਼ਾਇਦ ਓਹ ਏਸ ਮਹਾਂਵਾਕ ਨੂੰ ਸਾਰਥਕ ਕਰਦੇ ਹੋਣ ਬਗਲ ਸਮਾਧੀ ਮੀਨ ਅਹਾਰਾ।

ਰਾਜਿੰਦਰ ਸਿੰਘ

# ਪਾਕਿਸਤਾਨ ਤੇ ਅਮਰੀਕਾ

ਅੰਗ੍ਰੇਜ਼ ਦਾ ਲਾਇਆ ਬੂਟਾ 'ਬਛ-ਨਾਭ' ਅਜ ਫਲਣ ਫੁਲਣ ਤੇ ਆਇਆ ਹੈ। ਅੰਗ੍ਰੇਜ਼ ਦੀ ਪਾਕਿਸਤਾਨ ਬਣੌਣ ਦੀ ਕੂਟਨੀਤੀ ਅਜ ਸਫਲ ਹੋ ਰਹੀ ਹੈ। ਦੇਰ ਤੋਂ ਫੂਕੀਂਦੀ ਆ ਰਹੀ ਦੋ ਕੌਮਾਂ ਦੀਥਿਊਰੀ ਨੇ ਪਾਕਿਸਤਾਨ ਨੂੰ ਜਨਮ ਦਿਤਾ, ਜਿਸਦੇ ਬਣੌਣ ਦਾ ਸਭ ਤੋਂ ਵਡਾ ਮਤਲਬ ਮੁਲਕ ਅਜ਼ਾਦ ਹੋਣ ਤੇ ਵੀ ਦੋਂਹ ਟੁਕੜਿਆਂ ਦੀ ਕਸ਼ਮ-ਕਸ਼ ਚਾਲੂ ਰਖਣਾਂ ਸੀ, ਜਿਸ ਕਰਕੇ ਪਾਲਸੀ ਦੇ ਭੰਨਣ ਘੜਨ ਵਿਚ ਅਸੀਂ ਸਮਰਥ ਰਹੀਏ। ਅੰਗ੍ਰੇਜ਼ ਕੋਲ ਕਿਉਂਕਿ ਰੁਪੈਆ ਥੋੜਾ ਹੈ ਤੇ ਓਹ ਮਾਇਕ ਤੌਰ ਤੇ ਪਾਕਸਤਾਨ ਦੀ ਪੂਰੀ ਮਦਦ ਨਹੀਂ ਕਰ ਸਕਦਾ, ਇਸ ਲਈ ਏਸ ਕਮਜ਼ੋਰੀ ਤੋਂ ਫੈਦਾ ਉਠਾਕੇ ਅੰਗ੍ਰੇਜ਼ ਦੀਆਂ ਭਰੀਆਂ ਨੀਹਾਂ ਤੇ ਅਜ ਅਮ੍ਰੀਕਾ ਨੇ ਮਹਲ ਉਸਾਰਨਾਂ ਸ਼ੁਰੂ ਕਰ ਦਿਤਾ ਹੈ,ਇਉਂ ਸੌ ਸਾਲ ਤੋਂ ਹਿੰਦੂ ਮੁਸਲਿਮ ਵਿਚ ਪੈਦਾ ਕੀਤੀ ਗਈ ਸਹਿਜ ਦਸ਼ਮਣੀ ਦਾ ਫੈਦਾ ਉਠਾਇਆ ਜਾ ਰਿਹਾ ਹੈ।

ਰਿਐਤੀ ਫੈਸਲਾ ਲੈਕੇ ਵੀ ਪਾਕਿਸਤਾਨ ਹਿੰਦੋਸਤਾਨ ਨਾਲ ਪੂਰੀ ਮਿਲਵਰਤਣ ਨਹੀਂ ਕਰਨੀ ਚਹੁੰਦਾ, ਤੇ ਹਰ ਵੇਲੇ ਜਾਇਜ ਨਜਾਇਜ ਤਰੀਕੇ ਨਾਲ ਨੁਕਸਾਨ ਉਠਾਕੇ ਵੀ ਭਾਰਤ ਨੂੰ ਨੀਵਾਂ ਝਕੌਣ ਤੇ ਤੁਲਿਆ ਹੋਇਆ ਹੈ। ਏਸੇ ਬੁਰਾਈ ਨੇ ਅਜ ਉਸਨੂੰ ਮਜਬੂਰ ਕਰ ਦਿਤਾ ਹੈ, ਅਮ੍ਰੀਕਾ ਨੂੰ ਆਪਣੇ ਮੁਲਕ ਵਿਚ ਦਖਲ ਦੇਣ ਲਈ। ਜਿਸਦਾ ਨਤੀਜਾ ਜੋ ਪਾਕਿਸਤਾਨ ਨੂੰ ਭੁਗਤਣਾਂ ਪਵੇਗਾ ਓਹ ਜ਼ਰਾ ਕੁ ਪਿਛੇ ਹੈ, ਪਰ ਸਾਨੂੰ ਇਹ ਅਜ ਤੋਂ ਹੀ ਭੁਗਤਣਾਂ ਪੈਸੀ।

ਅਮ੍ਰੀਕਨ ਅਜ ਦੁਨੀਆਂ-ਜੇਤੂ ਸਕੀਮਾਂ ਬਣਾ ਰਹੇ ਹਨ, ਤੇ ਤੁਲੇ ਹੋਏ ਹਨ ਰੂਸ ਨੂੰ ਖਤਮ ਕਰਨ ਲਈ। ਏਸ ਮਨੋਰਥ ਦੇ ਰਾਹ ਵਿਚ ਜੋ ਅੜਿਕਾ ਦਿਸਦਾ ਹੈ ਉਸਨੂੰ ਵੀ ਉਹ ਸਹਾਰ ਨਹੀਂ ਸਕਦੇ। ਏਸ਼ੀਆ ਤਾਂ ਓਹਨਾਂ ਨੂੰ ਬੈ-ਲਈ ਜ਼ਮੀਨ ਵਾਂਗ ਹੈ। ਹਿੰਦ ਤੋਂ ਝਿਜਕਦੇ ਹਨ ਤਾਂ ਸਿਰਫ ਏਸ ਲਈ ਕਿ ਦੁਨੀਆਂ ਵਿਚ ਹਿੰਦ ਨੇ ਆਪਦੀ ਥਾਂ ਬਣਾ ਲਈ ਹੈ, ਤੇ ਇਸਦੇ ਜਾਇਜ਼ ਮਤਾਲਬੇ ਦੀ ਹਰ ਅਮ੍ਰੀਕੀ ਦੁਸ਼ਮਣ ਤੇ ਦੋਸਤ ਮੁਲਕ, ਸਰਾਹਨਾ ਤੇ ਮਦਦ ਕਰਦਾ ਹੈ।

ਅਮ੍ਰੀਕਾ ਨੂੰ ਏਸ ਗਲ ਦੀ ਚੋੜ ਹੈ ਕਿ ਸਾਡੇ ਹੀ ਪੈਰਾਂ ਵਿਚੋਂ ਨਿਕਲਕੇ ਭਾਰਤ ਅਜ ਸਾਡੇ ਸਿਰ ਨੂੰ ਆ ਰਿਹਾ ਹੈ। ਕੌਣ ਹੈ ਏਹ ਸਾਨੂੰ ਗਿਆਨ ਦ੍ਰਿੜੌਣ ਵਾਲਾ! ਪਰ ਭਾਰਤ ਅਜ ਆਪਦੇ ਪੁਰਾਣੇ ਗੌਰਵ ਨੂੰ ਯਾਦ ਕਰਕੇ ਮਸਤ ਹਾਥੀ ਵਾਂਗ ਸੁੰਡ ਨੂੰ ਉਤਾਂਹ ਚੁਕਕੇ ਤੁਰਨਾਂ ਆਪਦਾ ਹਕ ਸਮਝਦਾ ਹੈ, ਜੋ ਅਮ੍ਰੀਕਾ ਲਈ ਅਸਹਿ ਹੈ। ਹਿੰਦ ਚਹੁੰਦਾ ਹੈ ਦੁਨੀਆਂ ਤੇ ਅਮਨ ਰਹੇ। ਜੇ ਦੂਜਿਆਂ ਜ਼ਰੂਰ ਲੜਨਾਂ ਹੀ ਹੈ ਤਾਂ ਲੜਨ, ਪਰ ਅਸੀਂ ਏਸੇ ਲੜਾਈ ਵਿਚ ਬਿਨਾਂ ਮਤਲਬ ਤੋਂ ਕਿਉਂ ਸ਼ਰੀਕ ਹੋਵੀਏ? ਏਸ਼ੀਆ ਵਿਚ ਅਮ੍ਰੀਕਾ ਆਪਣੇ ਆਪਨੂੰ ਕਮਜ਼ੋਰ ਵੇਖਦਾ ਹੈ, ਏਸ ਲਈ ਓਹ ਚਾਹੁੰਦਾ ਹੈ ਕਿ ਹਿੰਦ, ਅਮ੍ਰੀਕਨ ਧੜੇ ਵਿਚ ਸ਼ਾਮਲ ਹੋਵੇ, ਜੇ ਨਹੀਂ ਤਾਂ ਮੁਖ-

ਲਫਤ ਤਾਂ ਜ਼ਰੂਰ ਹੀ ਨਾਂ ਕਰੇ। ਪਰ ਹਿੰਦ ਆਪਦੀ ਅਜ਼ਾਦੀ ਨਹੀਂ ਗੁਔਣੀ ਚਾਹੁੰਦਾ। ਜਾਇਜ਼ ਨੂੰ ਜਾਇਜ਼ ਤੇ ਨਾਜਾਇਜ਼ ਨੂੰ ਨਜਾਇਜ਼ ਆਖਣਾਂ ਅਪਦਾ ਫਰਜ ਸਮਝਦਾ ਹੈ, ਤਾਕਿਜਿਨਾਂ ਚਿਰ ਵੀ ਹੋਵੇ ਦੁਨੀਆਂ ਤੇ ਅਮਨ ਬਣਿਆ ਰਹਿ ਸਕੇ। ਹਿੰਦ ਦੀ ਏਸ ਅਜ਼ਾਦ ਪਾਲਿਸੀ ਨੂੰ, ਦੁਸ਼ਮਣ ਤਸਵਰ ਕਰਕੇ ਹੀ ਅਜ ਅਮ੍ਰੀਕਾ ਪਾਕਿਸਤਾਨ ਨੂੰ ਸ਼ਹਿ ਦੇਕੇ ਅਡੇ ਲੈ ਰਿਹਾ ਹੈ। ਜਿਸਨੂੰ ਕਿ ਪਾਕਿਸਤਾਨ ਅਗੇ ਹੀ ਤਰਸ ਰਿਹਾ ਹੈ। ਇਸਤਰਾਂ ਕਰਨ ਨਾਲ ਅਮ੍ਰੀਕਾ ਨੂੰ ਤਿੰਨ ਫੈਦੇ ਪਹੁੰਚਦੇ ਹਨ, ਇਹ ਅਮ੍ਰੀਕਾ ਸਮਝਦਾ ਹੈ ਇਕ ਤਾਂ ਰੂਸ ਦੇ ਸਿਰ ਤੇ ਐਕਸ, ਦੂਸਰਾ ਹਿੰਦ ਤੇ ਰੋਅਬ ਤੇ ਤੀਸਰਾ ਪਾਕਿਸਤਾਨ ਦਾ ਹਥ ਵਿਚ ਔਣਾਂ। ਅਮ੍ਰੀਕਾ ਲਈ ਏਹ ਓਹ ਥਾਂ ਹੈ ਜਿਥੋਂ ਓਹ ਸਾਰੇ ਏਸ਼ੀਆ ਤੇ ਦਬਾ ਪਾ ਸਕਦਾ ਹੈ। ਇਸਤਰਾਂ ਚੀਨ, ਰੂਸ, ਹਿੰਦ ਤੇ ਅਰਬ ਵਗੈਰਾ ਸਭ ਉਸਦੇ ਜ਼ਾਲਮ ਪੰਜੇ ਦੀ ਮਾਰ ਹੇਠਾਂ ਹੋ ਜਾਂਦੇ ਹਨ।

**ਹਿੰਦ ਤੇ ਬੁਰਾ ਅਸਰ** ਏਸ ਸਮਝੌਤੇ ਦਾ ਏਹ ਪਵੇਗਾ ਕਿ ਜਿਉਂ ਜਿਉਂ ਪਾਕਿਸਾਤਨ ਦੀ ਫੌਜੀ ਤਿਆਰੀ ਵਧਦੀ ਜਾਵੇਗੀ ਤਿਉਂ ਤਿਉਂ ਹਿੰਦ ਨੂੰ ਵੀ ਆਪਦੇ ਫੌਜੀ ਬਜਟ ਵਿਚ ਵਾਧਾ ਕਰਨਾਂ ਪਵੇਗਾ। ਏਸਤਰਾਂ ਦਸ ਫੀਸਦੀ ਖਰਚ ਵਿਚ ਵਾਧਾ ਹੋ ਜਾਂਣਾ ਤਾਂ ਸਹਿਜ ਹੀ ਹੈ। ਜੋ ਹਿੰਦ ਦੀਆਂ ਅਮਨ ਸਕੀਮਾਂ ਲਈ ਭਿਆਨਕ ਸਾਬਤ ਹੋ ਸਕਦਾ ਹੈ। ਜਿਸਦਾ ਨਤੀਜਾ ਹੋਵੇਗਾ ਹਿੰਦ ਵਿਚ ਅਸ਼ਾਂਤੀ; ਜੋ ਖੁਦ ਹਿੰਦ ਪਾਕਿਸਤਾਨ, ਤੇ ਅਮ੍ਰੀਕਾ ਦੀ ਨੀਂਦ ਵੀ ਹਰਾਮ ਕਰ ਸਕਦੀ ਹੈ। ਏਸਤਰਾਂ ਭਾਰਤ ਦੀ ਗਰੀਬੀ ਵਿਚ ਜਿਥੇ ਹੋਰ ਵਾਧਾ ਹੋਵੇਗਾ, ਇਮਪੀਰੀਅਲਿਜਮ ਲਈ ਵੀ ਨਫਰਤ ਦਾ ਕਾਰਨ ਹੋਵੇਗੀ। ਹਿੰਦ ਤੇ ਅਮ੍ਰੀਕਾ ਦਾਤੁੱਲਕ ਖਰਾਬ ਹੋ ਜਾਵੇਗਾ। ਪਾਕਸਤਾਨ ਦੇ, ਕਸ਼ਮੀਰ ਸੰਬੰਧੀ ਮਨਹੂਸ ਇਰਾਦੇ;—ਏਸਤਰਾਂ ਪੂਰੇ ਨਹੀਂ ਹੋਣਗੇ। ਤੇ ਉਸ ਨੂੰ ਕਦੇ ਵੀ ਕਸ਼ਮੀਰ ਤੇ ਜਬਰਨ ਕਬਜਾ ਭਾਰਤ ਸਰਕਾਰ ਨਹੀਂ ਕਰਨ ਦੇਵੇਗੀ। ਹਾਂ, ਸੰਸਾਰ ਜੰਗ ਛਿੜ ਜਾਣਾਂ ਏਸ ਸਕੀਮ ਨਾਲ ਲਾਜ਼ਮੀ ਹੈ। ਅਤੇ ਅਮ੍ਰੀਕਾ ਚਾਹੁੰਦਾ ਵੀ ਏਹੋ ਹੈ। ਏਸ ਸਮਝੌਤੇ ਨਾਲ ਅਮ੍ਰੀਕਾ ਦਾ ਇਕ ਹੋਰ ਇਰਾਦਾ ਵੀ ਪੂਰਾ ਹੁੰਦਾ ਹੈ। ਓਹ ਏਹ ਕਿ, ਔਣ ਵਾਲੀ ਤੀਸਰੀ ਜੰਗ, ਯੋਰਪ ਜਾਂ ਅਮ੍ਰੀਕਾ ਦੀ ਬਜਾਏ ਏਸ਼ੀਆਂ ਵਿਚ ਲੜੀ ਜਾਵੇ। ਜਿਥੇ ਪਿਛਲੀਆਂ ਜੰਗਾਂ ਵਿਚ ਅਗੇ ਯੋਰਪ ਦੀ ਤਬਾਹੀ ਹੁੰਦੀ ਰਹੀ ਹੈ ਓਥੇ ਏਹ ਸਭ ਤੋਂ ਖਤਰਨਾਕ ਤਬਾਹੀ ਏਸ਼ੀਆ ਦੀ ਹੋਵੇ। ਪਰ ਹੋਵੇਗਾ ਇਓ ਨਹੀਂ।

ਤੀਸਰੀ ਮਹਾਂ ਜੰਗ ਹਵਾਈ ਜਹਾਜ਼ ਤੇ ਐਟਮ ਬੰਬ ਨਾਲ ਲੜੀ ਜਾਣੀ ਹੈ, ਜਿਸ ਦਾ ਅਮ੍ਰੀਕਨ ਦੁਸ਼ਮਣ ਮੁਲਕਾਂ ਵਲੋਂ ਪਹਿਲਾ ਮੁਹਾਜ ਏਸ਼ੀਆਂ ਦੀ ਬਜਾਏ ਅਮ੍ਰੀਕਾ ਵਿਚ ਹੀ ਬਣੇਗਾ। ਹਾਂ ਅਮ੍ਰੀਕਾ ਬੇਸ਼ਕ ਏਸਨੂੰ ਏਸ਼ੀਆਂ ਵਿਚ ਹੀ ਸ਼ੁਰੂ ਕਰੇਗਾ। ਜਿਸਦਾ ਹਥਾ ਹੋਵੇਗਾ ਪਾਕਿਸਤਾਨ ਤੇ ਏਸੇ ਦੀ ਕਿਸੇ ਸਰਹਦ ਤੋਂ ਕਿਸੇ ਮੁਲਕ ਨਾਲ ਛੇੜਖਾਨੀ ਅਰੰਭੀ ਜਾਵੇਗੀ, ਚਾਹੇ ਓਹ ਚੀਨ ਨਾਲ ਹੋਵੇ ਤੇ ਚਾਹੇ ਰੂਸ ਨਾਲ। ਜੇ ਭਾਰਤ-ਅਮ੍ਰੀਕਨ ਤੁੱਲਕ ਵਿਗੜਦੇ ਗਏ, ਤਾਂ ਹੋ ਸਕਦ.

(ਬਾਕੀ ਵੇਖੋ ਸਫਾ ੩੭)

# ਮਨੁਖ ਰਚਨਾਂ ਦਾ ਇਤਿਹਾਸ

## ਮਨੁਖ ਦੀਆਂ ਜੀਵਨ ਮੰਜ਼ਲਾਂ

(੫)

(ਵਲੋਂ ਅਥਾਦਉੱਲਾ ਗਿਆਨੀ, ਗੁਜਰਾਂਵਾਲਾ)

ਮੇਰੇ ਨਾਨਕ ਨੇ ਆਪਣੀ ਬਾਣੀ ਵਿਚ ਮਨੁਖ ਦੇ ਜੀਵਨ ਦੀਆਂ ਮੰਜ਼ਲਾਂ ਦਾ ਭੀ ਜ਼ਿਕਰ ਕੀਤਾ ਹੈ ਤੇ ਦਸਿਆ ਹੈ ਕਿ ਇਹ ਕਿਸਤਰਾਂ ਬਚਪਣ, ਜੁਆਨੀ ਤੇ ਬੁਢੇਪੇ ਦੀਆਂ ਮੰਜ਼ਲਾਂ ਤਹਿ ਕਰਕੇ ਅੰਤ ਇਸ ਧਰਤੀ ਤੋਂ ਚਲਾ ਜਾਂਦਾ ਹੈ। ਮੇਰੇ ਨਾਨਕ ਦਾ ਫੁਰ-ਮਾਨ ਹੈ—

ਪਹਿਲੈ ਪਿਆਰਿ ਲਗਾ ਥਣ ਦੁਧਿ।
ਦੂਜੈ ਮਾਇ ਬਾਪ ਕੀ ਸੁਧਿ।
ਤੀਜੈ ਭਯਾ ਭਾਬੀ ਬੇਬ।
ਚਉਥੈ ਪਿਆਰ ਉਪੰਨੀ ਖੇਡ।
ਪੰਜਵੈ ਖਾਣ ਪੀਅਣ ਕੀ ਧਾਤੁ।
ਛੇਵੈਂ ਕਾਮੁ ਨ ਪੁਛੈ ਜਾਤਿ।
ਸਤਵੈ ਸੰਜਿ ਕੀਆ ਘਰ ਵਾਸੁ।
ਅਠਵੈ ਕ੍ਰੋਧੁ ਹੋਆ ਤਨ ਨਾਸੁ।
ਨਾਵੈ ਧਉਲੇ ਉਭੇ ਸਾਹ।
ਦਸਵੈ ਦਧਾ ਹੋਆ ਸੁਆਹ।
ਗਾਏ ਸਿਗੀਤ ਪੁਕਾਰੀ ਧਾਹ।
ਉਡਿਆ ਹੰਸੁ ਦਸਾਏ ਰਾਹ।
ਆਇਆ ਗਇਆ ਮੁਇਆ ਨਾਉ।
ਪਿਛੈ ਪਤਲਿ ਸਦਿਅਹੁ ਕਾਵ।
ਨਾਨਕ ਮਨਮੁਖਿ ਅੰਧੁ ਪਿਆਰੁ।
ਬਾਝੁ ਗੁਰੂ ਡੁਬਾ ਸੰਸਾਰੁ।
[ਵਾਰ ਮਾਝ ਮ: ੧

ਮੇਰੇ ਨਾਨਕ ਨੇ ਆਪਣੇ ਇਸ ਸ਼ਬਦ ਵਿਚ ਮਨੁਖ ਜੀਵਨ ਦੀਆਂ ਜਿਨਾਂ ਮੰਜ਼ਲਾਂ ਦਾ ਵਰਣਨ ਕੀਤਾ ਹੈ, ਉਹ ਆਮ ਹਨ ਤੇ ਓਹਨਾਂ ਦਾ ਹਰੇਕ ਮਨੁਖ ਨਾਲ ਸਿਧਾ ਸੰਬੰਧ ਹੈ। ਇਸ ਸ੍ਰਿਸ਼ਟੀ ਤੇ ਆਏ ਮਨੁਖਾਂ ਵਿਚੋਂ ਭਾਵੇਂ ਕੋਈ ਬਾਦਸ਼ਾਹ ਹੈ ਤੇ ਭਾਵੇਂ ਫਕੀਰ, ਅਥਵਾ ਭਾਵੇਂ ਕੋਈ ਧਨਾਢ ਹੈ ਤੇ ਭਾਵੇਂ ਨਿਰਧਨ, ਅਰਥਾਤ ਭਾਵੇਂ ਕੋਈ ਕਾਲਾ ਹੈ ਜਾਂ ਗੋਰਾ, ਜ਼ਰਦ ਰੰਗਾ ਹੈ, ਜਾਂ ਲਾਲ ਰੰਗਾ, ਦਖਣ ਦਾ ਵਾਸੀ ਹੈ ਜਾਂ ਉਤਰ ਦਾ, ਪੂਰਬ ਵਿਚ ਰਹਿੰਦਾ ਹੈ ਜਾਂ ਪਛਮ ਵਿਚ, ਉਸਦਾ ਜੀਵਨ ਇਹਨਾਂ ਹੀ ਮੰਜ਼ਲਾਂ ਵਿਚੋਂ ਲੰਘਦਾ ਹੈ। ਕਈ ਲੋਕ ਇਹ ਮੰਜ਼ਲਾਂ ਪੂਰੀਆਂ ਕਰ ਜਾਂਦੇ ਹਨ ਤੇ ਕਈ ਅਧਵਾਟਿਓਂ ਹੀ ਚਲੇ ਜਾਂਦੇ ਹਨ, ਪਰ ਜੀਵਨ ਸਭ ਦਾ ਇਸੇਤਰਾਂ ਹੀ ਬਤੀਤਦਾ ਹੈ।

ਕੌਣ ਇਸਤੋਂ ਨਾਂਹ ਕਰ ਸਕਦਾ ਹੈ ਕਿ ਮਾਤਾ ਦੇ ਉਦਰ ਤੋਂ ਜਨਮ ਲੈਣ ਬਾਦ ਮਨੁਖ ਦੇ ਜੀਵਨਦਾ ਅਰੰਭਦੁਧਚੁੰਘਣ ਤੋਂ ਹੁੰਦਾ ਹੈ। ਭਾਵੇਂ ਉਹ ਜਨਮ ਲੈਣ ਵਾਲਾ ਬਾਲਕ ਵਡਾ ਹੋ ਕੇ ਸੂਰਮਾ, ਨਬੀ, ਅਵਤਾਰ ਬਣਨਾ ਹਵੇ ਤੇ ਜਾਂ ਧਾੜਵੀ ਤੇ ਚੋਰ ਬਣਨਾ ਹੋਵੇ ਜੀਵਨ

ਸਭ ਦਾ ਦੁਧ ਚੁੰਘਣ ਤੋਂ ਹੀ ਸ਼ੁਰੂ ਹੁੰਦਾ ਹੈ। ਇਸ ਰਬੀ ਨਿਯਮ ਤੇ ਹਰ ਜਾਤੀ, ਹਰ ਧਰਮ ਤੇ ਹਰ ਦੇਸ਼ ਸੰਬੰਧਤ ਲੋਕਾਂ ਵਿਚ ਜਨਮ ਲੈਣ ਵਾਲੇ ਬਾਲਕ ਵਰਤੋਂ ਕਰਦੇ ਹਨ। ਮਨੁਖ ਨੂੰ ਆਪਣੇ ਜੀਵਨ ਦੇ ਅਰੰਭ ਸਮੇਂ ਇਸ ਜਗਤ ਦੀ ਕਿਸੇ ਭੀ ਚੀਜ਼ ਦੀ ਕੋਈ ਸੂਝ ਨਹੀਂ ਹੁੰਦੀ ਤੇ ਨਾ ਉਸਨੂੰ ਆਪਣੇ ਮਾਪਿਆਂ ਬਾਰੇ ਹੀ ਕੋਈ ਗਿਆਨ ਹੁੰਦਾ ਹੈ, ਸਗੋਂ ਉਸਨੂੰ ਆਪਣੇ ਆਪ ਬਾਰੇ ਭੀ ਕੋਈ ਥਹੁ ਨਹੀਂ ਹੁੰਦਾ। ਉਸ ਸਿਵਾਏ ਦੁਧ ਚੁੰਘਣ ਦੇ ਉਸਦੀ ਦਿਲਚਸਪੀ ਦੀ ਹੋਰ ਕੋਈ ਚੀਜ਼ ਨਹੀਂ ਹੁੰਦੀ। ਉਸਦੇ ਮੂੰਹ ਵਿਚ ਜੇਹੜੀ ਭੀ ਚੀਜ਼ ਪਾਓ ਉਸੇ ਨੂੰ ਚੁੰਘਣ ਲਗ ਪੈਂਦਾ ਹੈ। ਫੇਰ ਜਦ ਉਹ ਆਪਣੇ ਜੀਵਨ ਦੀ ਦੂਜੀ ਮੰਜ਼ਲ ਵਿਚ ਪੈਰ ਰਖਦਾ ਹੈ ਤਾਂ ਉਸਨੂੰ ਮਾਪਿਆਂ ਦੀ ਪਛਾਣ ਹੋਣੀ ਸ਼ੁਰੂ ਹੁੰਦੀ ਹੈ। ਤੀਜੀ ਮੰਜ਼ਲ ਵਿਚ ਪੁਜਕੇ ਉਹ ਆਪਣੀ ਮਾਤ-ਭਾਸ਼ਾ ਅਨੁਸਾਰ ਭਾਈਆ, ਭਾਬੀ ਬੇਬੇ ਆਦਿ ਕਹਿਣਾ ਸਿਖਦਾ ਹੈ। ਉਸ ਵੇਲੇ ਉਸਦੇ ਮਾਪਿਆਂ ਲਈ ਉਸਦਾ ਆਪਣੀ ਤੋਤਲੀ ਜ਼ਬਾਨ ਨਾਲ ਟੁਟੀਆਂ ਫੁਟੀਆਂ ਗਲਾਂ ਕਰਨਾਂ ਤੇ ਭਾਈਆ ਜਾਂ ਬੇਬੇ ਆਖਣਾ ਵਡੀ ਖੁਸ਼ੀ ਦਾ ਕਾਰਨ ਬਣਦਾ ਹੈ। ਚੌਥੀ ਮੰਜ਼ਲ ਸ਼ੁਰੂ ਹੁੰਦਿਆਂ ਹੀ ਉਸਦੇ ਮਨ ਵਿਚ ਖੇਡਣ ਕੁਦਣ ਦਾ ਵਡਾ ਪਿਆਰ ਪੈਦਾ ਹੋ ਜਾਂਦਾ ਹੈ ਤੇ ਇਹ ਸਾਰਾ ਸਾਰਾ ਦਿਨ ਨਚਣ ਕੁਦਣ ਵਿਚ ਹੀ ਬਿਤਾ ਦਿੰਦਾ ਹੈ। ਕਈ ਵਾਰ ਤਾਂ ਖੇਡ ਦੇ ਰੁਝੇਵੇਂ ਵਿਚ ਉਸਨੂੰ ਖਾਣਾ ਪੀਣਾ ਭੀ ਵਿਸਰ ਜਾਂਦਾ ਹੈ। ਬਚਪਣ ਦੀ ਇਸ ਮੰਜ਼ਲ ਵਿਚ ਬਾਲਕ ਨੂੰ ਖੇਡਣ ਕੁਦਣ ਤੋਂ ਰੋਕਣਾ ਅਸੰਭਵ ਜੇਹਾ ਹੋ ਜਾਂਦਾ ਹੈ। ਇਸਦੇ ਅਗੋਂ ਫੇਰ ਉਸਦੇ ਬਚਪਣ ਦਾ ਜ਼ਮਾਨਾ ਖਤਮ ਹੋ ਜਾਂਦਾ ਹੈ ਤੇ ਜੁਆਨੀ ਦੀ ਅਵਸਥਾ ਅਰੰਭ ਹੋ ਜਾਂਦੀ ਹੈ ਤੇ ਪੰਜਵੀਂ ਮੰਜ਼ਲ ਵਿਚ ਇਸਦੀ ਰੁਚੀ ਸੁਆਦਿਸ਼ਟ ਭੋਜਨਾਂ ਵਲ ਮੁੜ ਜਾਂਦੀ ਹੈ। ਛੇਵੀਂ ਮੰਜ਼ਲ ਵਿਚ ਪੁਜਕੇ ਇਸਦਾ ਜੀਵਨ ਭਰ ਜੋਬਨ ਵਿਚ ਆ ਜਾਂਦਾ ਹੈ ਉਸਦੇ ਕਾਮ ਇੰਦ੍ਰੇ ਜਾਗ ਉਠਦੇ ਹਨ। ਉਦੋਂ ਉਹ ਆਪਣੇ ਜੀਵਨ ਦੀ ਸਾਥਣ ਲਈ ਉਤਾਵਲਾ ਹੋ ਜਾਂਦਾ ਹੈ। ਤੇ ਉਸਤੋਂ ਬਿਨਾ ਆਪਣੇ ਜੀਵਨ ਨੂੰ ਅਤਿ ਬੇ ਸੁਆਦਾ ਤੇ ਰੁਖਾ ਸਮਝਦਾ ਹੈ। ਇਸ ਵੇਲੇ ਇਸਦੇ ਮਨ ਵਿਚ ਵਿਵਾਹ ਦਾ ਚਾਉ ਠਾਠਾਂ ਮਾਰਨ ਲਗ ਪੈਂਦਾ ਹੈ। ਸ਼ਾਇਦ ਇਸੇ ਅਵਸਥਾ ਨੂੰ ਮੁਖ ਰਖਕੇ ਸ਼ੇਖ ਫਰੀਦ ਜੀ ਨੇ ਫੁਰਮਾਇਆ ਹੈ—

"ਜਾਂ ਕੁਆਰੀ ਤਾਂ ਚਾਉ"

ਸਤਵੀਂ ਮੰਜ਼ਲ ਉਸਨੂੰ ਵਡਾ ਸੰਜਮੀ ਬਣਾ ਦੇਂਦੀ ਹੈ, ਕਿਉਂ ਜੁ ਇਸ ਮੰਜ਼ਲ ਵਿਚ ਪੁਜਕੇ ਉਹ ਪਰਵਾਰ ਵਾਲਾ ਬਣ ਜਾਂਦਾ ਹੈ ਤੇ ਉਸਨੂੰ ਆਪਣੇ ਪਰਵਾਰ ਦੀ ਪਾਲਣਾ ਲਈ ਧਨ ਪਦਾਰਥ ਇਕਤਰ ਕਰਨ ਦਾ ਵਡਾ ਖਿਆਲ ਹੋ ਜਾਂਦਾ ਹੈ। ਇਸਦੇ ਮਗਰੋਂ ਉਹਦੀ ਜੁਆਨੀ ਢਲਣੀ ਸ਼ੁਰੂ ਹੋ ਜਾਂਦੀ ਹੈ ਤੇ ਉਸਦੇ ਸਰੀਰ ਵਿਚ ਕਰੋਧ ਤੇ ਗੁਸਾ ਵਧਣਾ ਸ਼ੁਰੂ ਹੋ ਜਾਂਦਾ ਹੈ, ਜੋ ਉਸਦੇ ਸਰੀਰ ਨੂੰ ਹੋਰ ਕਮਜ਼ੋਰੀ ਵਲ ਧਕ ਦਿੰਦਾ ਹੈ। ਇਹ ਉਸਦੀ ਅਠਵੀਂ ਮੰਜ਼ਲ ਹੁੰਦੀ ਹੈ। ਨਾਵੀਂ ਮੰਜ਼ਲ ਵਿਚ ਪੁਜਕੇ ਉਸਨੂੰ ਧਉਲੇ ਆ ਜਾਂਦੇ ਹਨ ਤੇ ਬੁਢੇਪਾ ਚਾਰੇ ਪਾਸਿਓਂ ਘੇਰਾ ਪਾ ਲੈਂਦਾ ਹੈ। ਫੇਰ ਜੇ ਉਹ ਕਿਸੇ ਨਾਲ ਗਲ ਭੀ ਕਰਦਾ ਹੈ ਤਾਂ ਉਸਦਾ ਸਾਹ ਉਖੜਦਾ ਹੈ।

ਇਸਤੋਂ ਅਗਲੀ ਮੰਜ਼ਲ ਮੌਤ ਹੈ, ਜੋ ਇਸਦੇ ਜੀਵਨ ਨੂੰ ਖਤਮ ਕਰ ਦਿੰਦੀ ਹੈ। ਇਸ ਮੰਜ਼ਲ ਨੂੰ ਮੇਰੇ ਨਾਨਕ ਨੌਵੀਂ ਮੰਜ਼ਲ ਕਿਹਾ ਹੈ। ਇਸ ਮੰਜ਼ਲ ਵਿਚ ਮਨੁਖ ਦੀ ਨਾ ਕੇਵਲ ਇਹ ਜੀਵਕਲਾ ਹੀ ਸਾਥ ਛਡ ਦਿੰਦੀ ਹੈ, ਸਗੋਂ ਉਸਦੇ ਧੀਆਂ ਪੁਤ ਤੇ ਹੋਰ ਸਾਕ ਸੰਬੰਧੀ ਭੀ ਇਸਦਾ ਸਾਥ ਛਡ ਜਾਂਦੇ ਹਨ ਤੇ ਉਸਦੇ ਲਾਗੇ ਆਉਣੋਂ ਭੀ ਘਬਰਾਉਂਦੇ ਹਨ। ਗੁਰਬਾਣੀ ਵਿਚ ਇਸੇ ਦਸ਼ਾ ਦਾ ਵਰਣਨ ਕਰਦਿਆਂ ਕਿਹਾ ਗਿਆ ਹੈ—

ਘਰ ਕੀ ਨਾਰ ਬਹੁਤ ਹਿਤੁ ਜਾ ਸਿਉ
ਸਦਾ ਰਹਤ ਸੰਗ ਲਾਗੀ।
ਜਬ ਹੀ ਹੰਸ ਤਜੀ ਇਹ ਕਾਇਆਂ
ਪ੍ਰੇਤ ਪ੍ਰੇਤ ਕਰਿ ਭਾਗੀ।
ਸੋਰਠ ਮ: ੯

ਸੋ ਉਸਦੇ ਸਾਕ ਸੰਬੰਧੀ ਤੇ ਧੀਆਂ ਪੁਤ ਆਪਣੇ ਹਥੀਂ ਉਸਨੂੰ ਅਗਨ ਭੇਟ ਕਰ ਦਿੰਦੇ ਹਨ ਤੇ ਜਾਂ ਧਰਤੀ ਵਿਚ ਦਬਕੇ ਜਿਥੋਂ ਮਨੁਖ ਜਾਤੀ ਦੀ ਹੋਂਦ ਸ਼ੁਰੂ ਹੋਈ ਸੀ ਉਥੇ ਪਹੁੰਚਾ ਦਿੰਦੇ ਹਨ।

ਮੇਰੇ ਨਾਨਕ ਨੇ ਆਪਣੀ ਬਾਣੀ ਵਿਚ ਮਨੁਖ ਦੇ ਜੀਵਨ ਦੀਆਂ ਇਹ ਦਸ ਮੰਜ਼ਲਾਂ ਵਰਣਨ ਕਰਨ ਦੇ ਨਾਲ ਹੀ ਉਸ ਦੀ ਉਮਰ ਦੇ ਲਿਹਾਜ ਨਾਲ ਭੀ ਦਸ ਸਟੇਜਾਂ ਭੀ ਵਰਣਨ ਕੀਤੀਆਂ ਹਨ ਅਤੇ ਉਸਦੇ ਸਰੀਰ ਤੇ ਆਦਤਾਂ ਦੇ ਉਤਾਰ ਚੜ੍ਹਾਓ ਨੂੰ ਵਡੇ ਸੋਹਣੇ ਢੰਗ ਨਾਲ ਦਰਸਾਇਆ ਹੈ। ਮੇਰਾ ਨਾਨਕ ਫੁਰਮਾਉਂਦਾ ਹੈ ਕਿ ਹਜ਼ਾਰਾਂ ਅਦਲਾ ਬਦਲੀਆਂ ਤੇ ਤਬਦੀਲੀਆਂ ਦੇ ਚਕਰ ਵਿਚੋਂ ਲੰਘਕੇ ਆਉਣ ਵਾਲਾ ਮਨੁਖ ਜਦ ਇਸ ਧਰਤੀ ਤੇ ਜਨਮ ਲੈਂਦਾ ਹੈ, ਤਾਂ ਇਸਦੇ ਬਾਦ ਭੀ ਅਦਲਾ ਬਦਲੀਆਂ ਤੇ ਤਬਦੀਲੀਆਂ ਉਸਦਾ ਪਿਛਾ ਨਹੀਂ ਛਡਦੀਆਂ, ਸਗੋਂ ਜਿਉਂ ਜਿਉਂ ਇਸਦੀ ਆਯੂ ਬੀਤਦੀ ਹੈ, ਇਸਦੀ ਹਾਲਤ ਬਦਲਦੀ ਜਾਂਦੀ ਹੈ। ਬਾਬਾ ਜੀ ਨੇ ਮਨੁਖ ਦੀ ਆਯੂ ਦੀ ਇਕ ਇਕ ਸਟੇਜ ਦਸ ਦਸ ਸਾਲ ਦੀ ਵਰਣਨ ਕੀਤੀ ਹੈ ਇਹ ਤਬਦੀਲੀ ਭੀ ਕੁਦਰਤੀ ਨਿਯਮਾਂ ਦੇ ਅਧੀਨ ਹੁੰਦੀ ਹੈ। ਹਰ ਮਨੁਖ ਦਸ ਸਾਲ ਜੀਵਨ ਬਤੀਤ ਕਰਨ ਦੇ ਬਾਦ ਆਪਣੇ ਸਰੀਰ ਤੇ ਆਦਤਾਂ ਦੇ ਲਿਹਾਜ਼ ਨਾਲ ਬਹੁਤ ਹਦ ਤਕ ਬਦਲ ਜਾਂਦਾ ਹੈ। ਅਤੇ ਆਯੂ ਦੇ ਲਿਹਾਜ਼ ਨਾਲ ਆਉਣ ਵਾਲੀ ਇਹ ਤਬਦੀਲੀ ਆਮ ਹੈ। ਸਾਰੇ ਸੰਸਾਰ ਦੀਆਂ ਸਮੂਹ ਜਾਤੀਆਂ ਤੇ ਸਰਬਤ ਧਰਮਾਂ ਵਿਚ ਪੈਦਾ ਹੋਣ ਵਾਲੇ ਮਨੁਖ ਇਹਨਾਂ ਤਬਦੀਲੀਆਂ ਵਿਚੋਂ ਲੰਘ ਰਹੇ ਹਨ ਤੇ ਇਸੇਤਰਾਂ ਆਪਣਾ ਜੀਵਨ ਬਤੀਤ ਕਰ ਰਹੇ ਹਨ। ਮੇਰੇ ਨਾਨਕ ਨੇ ਫੁਰਮਾਇਆ ਹੈ—

ਦਸ ਬਾਲਤਣਿ ਬੀਸ ਰਵਣਿ
ਤੀਸਾ ਕਾ ਸੁੰਦਰੁ ਕਹਾਵੈ।
ਚਾਲੀਸੀ ਪੁਰੁ ਹੋਇ ਪਚਾਸੀ
ਪਗੁ ਖਿਸੈ ਸਠੀ ਕੇ ਬੁਢੇਪਾ ਆਵੈ।
ਨਾਵੈ ਕਾ ਸਿਹਜਾਸਣੀ
ਮੂਲਿ ਨ ਜਾਣੈ ਅਪਬਲੁ।
ਢੰਢੋਲਿਮੁ ਢੂਢਿਮ ਡਿਠੁ ਮੈ
ਨਾਨਕ ਜਗੁ ਧੂਏ ਕਾ ਧਵਲਹਰੁ।
[ਸਿਰੀਰਾਗ ਮ: ੧

ਇਸ ਸ਼ਬਦ ਵਿਚ ਸ੍ਰੀ ਬਾਬਾ ਜੀ ਨੇ ਮਨੁਖ ਦੀ ਆਯੂ ਦੀ ਤਬਦੀਲੀ ਦਸ ਸਾਲ ਦੀ ਅਵਸਥਾ ਤੋਂ ਵਰਣਨ ਕੀਤੀ ਹੈ ਤੇ ਦਸਿਆ ਹੈ ਕਿ ਪਹਿਲੇ ਦਸ ਸਾਲ ਤਕ

ਮਨੁਖ ਬਾਲਕ ਕਹਾਉਂਦਾ ਹੈ ਅਤੇ ਇਹ ਸਮਾਂ ਉਸਦੇ ਬਚਪਣ ਦਾ ਹੁੰਦਾ ਹੈ। ਜਦ ਉਹ ੨੦ ਸਾਲ ਦੀ ਆਯੂ ਨੂੰ ਪੁਜਦਾ ਹੈ, ਤਾਂ ਫਿਰ ਜੁਆਨੀ ਵਿਚ ਪੈਰ ਧਰਦਾ ਹੈ ਤੇ ਤੁਰਨ ਫਿਰਨ ਜੋਗਾ ਹੋ ਜਾਂਦਾ ਹੈ। ਇਸ ਦੇ ਬਾਦ ਜਦ ਉਹ ੩੦ ਸਾਲਾਂ ਦਾ ਹੁੰਦਾ ਹੈ, ਤਾਂ ਗਭਰੂ ਬਣਦਾ ਹੈ। ਉਸ ਵੇਲੇ ਉਸਦੀ ਚੜ੍ਹਦੀ ਜਵਾਨੀ ਦੇਖਕੇ ਹਰ ਕੋਈ ਉਸਨੂੰ ਸੁੰਦਰ ਜੁਆਨ ਕਹਿੰਦਾ ਹੈ। ੪੦ ਵਰਿਆਂ ਨੂੰ ਪੁਜਕੇ ਉਸਦੀ ਅਵਸਥਾ ਕਮਾਲ ਪੁਰ ਪੁਜਦੀ ਹੈ। ਉਸਦੀ ਅਕਲ ਤੇ ਤਜਰਬਾ ਵਧ ਜਾਂਦੇ ਹਨ,ਇਸਦੇ ਬਾਦ ਮਨੁਖਦਾਪੈਰ ਘਾਟੇ ਵਲ ਆ ਜਾਂਦਾ ਹੈ। ਜਦ ਉਹ ੫੦ ਸਾਲਾਂ ਦਾ ਹੋ ਜਾਂਦਾ ਹੈ ਤਾਂ ਫੇਰ ਉਸਦੇ ਪੈਰ ਖਿਸਕਣੇ ਸ਼ੁਰੂ ਹੋ ਜਾਂਦੇ ਹਨ ਤੇ ਲੱਤਾਂ ਨੂੰ ਭੀ ਕਾਂਬਾ ਲਗਣਾ ਅਰੰਭ ਹੋ ਜਾਂਦਾ ਹੈ। ਇਥੇ ਪੁਜਕੇ ਜਆਨੀ ਮਨੁਖ ਨੂੰ ਤਿਲਾਂਜਲੀ ਦੇ ਦਿੰਦੀ ਹੈ ਤੇ ਬੁਢੇਪਾ ਆਪਣੇ ਘੇਰੇ ਵਿਚ ਲੈ ਲੈਂਦਾ ਹੈ। ਅੰਤ ਜਦ ਹੋਰ ਦਸ ਵਰੇ ਬੀਤਦੇ ਹਨ, ਤਾਂ ਬੁਢੇਪਾ ਮਨੁਖ ਤੇ ਪੂਰੀ ਤਰਾਂ ਕਾਬੂ ਪਾ ਲੈਂਦਾ ਹੈ ਤੇ ਮਨੁਖ ੬੦ ਸਾਲ ਦੀ ਆਯੂ ਵਿਚ ਪੂਰੀਤਰਾਂ ਬੁਢਾ ਹੋ ਕੇ ਨਿਰਬਲ ਹੋ ਜਾਂਦਾ ਹੈ। ਸਤਰ ਸਾਲ ਦੀ ਆਯੂ ਵਿਚ ਪੁਜਕੇ ਮਨੁਖ ਦੀ ਜੁਆਨੀ ਦੇ ਨਾਲ ਹੀ ਉਸਦੀ ਅਕਲ ਭੀ ਉਸਦਾ ਸਾਥ ਛਡ ਦਿੰਦੀ ਹੈ ਤੇ ਫੇਰ ਉਹ ਸਤਰਿਆ ਬਹਤਰਿਆ ਹੋ ਕੇ ਮਤ ਹੀਣ ਹੋ ਜਾਂਦਾ ਹੈ। ਉਸਦੀਆਂ ਗਲਾਂ ਬੇਥਵੀਆਂ ਤੇ ਬੇਅਰਥ ਹੋ ਜਾਂਦੀਆਂ ਹਨ। ਜਦ ੮੦ ਵਰਿਆਂ ਦਾ ਹੋ ਜਾਂਦਾ ਹੈ ਤਾਂ ਫੇਰ ਉਹ ਕਿਸੇ ਕੰਮ ਕਾਰ ਜੋਗਾ ਨਹੀਂ ਰਹਿੰਦਾ ਤੇ ਉਕਾ ਹੀ ਨਿਕਾਰਾ ਹੋ ਜਾਂਦਾ ਹੈ। ੯੦ ਸਾਲ ਦੀ ਉਮਰ ਨੂੰ ਪੁਜਿਆਂ ਮਨੁਖ ਹਿਲਣ ਜੁਲਣ ਤੋਂ ਭੀ ਰਹਿ ਜਾਂਦਾ ਹੈ ਤੇ ਅਤਿ ਕਮਜ਼ੋਰ ਹੋਕੇ ਦੂਜਿਆਂ ਲਈ ਇਕ ਬੋਝ ਬਣ ਜਾਂਦਾ ਹੈ। ਉਸਦੇ ਧੀਆਂ ਪੁਤਰ ਜੋ ਉਸ ਨਾਲ ਕਦੇ ਅਤਿ ਪਿਆਰ ਕਰਦੇ ਸਨ, ਹੁਣ ਉਸਤੋਂ ਡਾਢੇ ਤੰਗ ਪੈ ਜਾਂਦੇ ਹਨ ਤੇ ਉਸਦੇ ਮਰਨ ਦੀਆਂ ਘੜੀਆਂ ਗਿਣਦੇ ਹਨ।

ਇਸ ਦੇ ਅਗੇ ਸ੍ਰੀ ਬਾਬਾ ਜੀ ਆਖਦੇ ਹਨ ਕਿ ਮੈਂ ਢੂੰਢ ਭਾਲ ਕਰਕੇ ਦੇਖ ਲਿਆ ਹੈ, ਇਹ ਦਿਸਦਾ ਜਗਤ ਧੂੰਏਂ ਦਾ ਚਿਟਾ ਮੰਦਰ ਹੈ ਤੇ ਨਾਸਵਾਨ ਹੈ:–

'ਦੁਨੀਆ ਮੁਕਾਮੇ ਫ਼ਾਨੀ ਤਹਕੀਕ ਦਿਲ ਦਾਨੀ' [ਤਿਲੰਗ ਮ: ੧

ਇਸਤੋਂ ਬਿਨਾ ਗੁਰਬਾਣੀ ਤੋਂ ਇਹ ਭੀ ਪਤਾ ਲਗਦਾ ਹੈ ਕਿ ਮਨੁਖ ਜਦ ਇਸ ਸੰਸਾਰ ਤੇ ਜਨਮ ਲੈਂਦਾ ਹੈ; ਤਾਂ ਉਸ ਦੇ ਮਾਪੇ ਬੜੇ ਖੁਸ਼ ਹੁੰਦੇ ਹਨ ਤੇ ਜਿਉਂ ਜਿਉਂ ਉਸਦੀ ਆਯੂ ਬੀਤਦੀ ਹੈ ਹੈ ਓਹਨਾਂ ਦੀਆਂ ਖੁਸ਼ੀਆਂ ਵਧਦੀਆਂ ਜਾਂਦੀਆਂ ਹਨ। ਉਹ ਇਸ ਖਿਆਲ ਨਾਲ ਕਿ ਓਹਨਾਂ ਦਾ ਬਾਲਕ ਵਡਾ ਹੋ ਰਿਹਾ ਹੈ, ਫੁਲੇ ਨਹੀਂ ਸਮਾਉਂਦੇ ਪਰ ਵਾਸਤਵ ਵਿਚ ਉਹ ਵਡਾ ਨਹੀਂ ਹੋ ਰਿਹਾ ਹੁੰਦਾ, ਸਗੋਂ ਉਸਦਾ ਇਸ ਸੰਸਾਰ ਤੇ ਰਹਿਣ ਦਾ ਸਮਾਂ ਘਟ ਰਿਹਾ ਹੁੰਦਾ ਹੈ ਤੇ ਉਸ ਦਾ ਹਰ ਬੀਤਣ ਵਾਲਾ ਦਿਨ ਉਸ ਨੂੰ ਮੌਤ ਦੇ ਨੇੜੇ ਕਰ ਰਿਹਾ ਹੁੰਦਾ ਹੈ। ਜਿਹਾ ਕਿ ਲਿਖਿਆ ਹੈ:–

ਜਨਨੀ ਜਾਨਤ ਸੁਤ ਬਡਾ ਹੋਤੁ ਹੈ
ਇਤਨਾ ਕੁ ਨ ਜਾਨੈ ਜਿ ਦਿਨ ਦਿਨ
ਅਵਧ ਘਟਤ ਹੈ।
ਮੋਰ ਮੋਰ ਕਰਿ ਅਧਿਕ ਲਾਡ ਧਰਿ

ਪੇਖਤ ਹੀ ਜਮਰਾਉ ਹਸੈ।

* * * * *

**ਕਹਤ ਕਬੀਰ ਛੋਡਿ ਬਿਖਿਆ ਰਸ**
**ਇਤੁ ਸੰਗਤਿ ਨਿਹਚਉ ਮਰਣਾ॥**
ਰਮਈਆ ਜਪਹੁ ਪ੍ਰਾਣੀ
ਅਨਤ ਜੀਵਣ ਬਾਣੀ
**ਇਨ ਬਿਧਿ ਭਵਸਾਗਰੁ ਤਰਣਾ॥**
[ਸਿਰੀ ਰਾਗ ਕਬੀਰ

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਇਆ ਹੈ:-

ਅਉਧ ਘਟੈ ਦਿਨਸੁ ਰੈਨਾਰੇ
ਮਨ ਗੁਰਮਿਲਿ ਕਾਜ ਸਵਾਰੇ।
[ਗਉੜੀ ਮ: ੫

ਮੇਰੇ ਨਾਨਕ ਨੇ ਇਹ ਵੀ ਸਪਸ਼ਟ ਅਖਰਾਂ ਵਿਚ ਦਿਤਾ ਹੈ ਕਿ ਮਨੁਖ ਦੇ ਮਰਨ ਬਾਦ ਉਸਦੀ ਜੀਵਾਤਮਾਂ ਨਹੀਂ ਮਰਦੀ, ਜਿਹਾ ਕਿ ਆਪ ਦਾ ਫ਼ਰਮਾਨ ਹੈ:-

ਨਾ ਜੀਉ ਮਰੈ ਨ ਡੂਬੈ ਤਰੈ।
ਜਿਨਿ ਕਿਛੁ ਦੀਆ ਸੋ ਕਿਛੁ ਕਰੈ।
[ਗਉੜੀ ਮ: ੧

ਇਕ ਹੋਰ ਥਾਂ ਆਪ ਨੇ ਫੁਰਮਾਇਆ ਹੈ:-

**ਨ ਜੀਉ ਮਰੈ ਨ ਮਾਇਆ ਜਾਈ।**
**ਕਰਿ ਦੇਖੈ ਸਬਦਿ ਰਜਾਈ ਹੇ।**
[ਮਾਰੂ ਮ: ੧

**ਮੇਰੇ ਨਾਨਕ ਦੇ ਏਹਨਾਂ ਵੀਚਾਰਾਂ ਦੇ** ਆਧਾਰ ਤੇ ਹੀ ਗੁਰਬਾਣੀ ਵਿਚ ਇਹ ਕਿਹਾ ਗਿਆ ਹੈ:-

ਏਕਾ ਮਾਟੀ ਏਕਾ ਜੋਤਿ।
ਏਕੋ ਪਵਨੁ ਕਹਾ **ਕਉਨੁ ਰੋਤਿ।**
**ਮੇਰਾ ਮੇਰਾ ਕਰਿ ਬਿਲਲਾਹੀ।**
ਮਰਣਹਾਰੁ ਇਹੁ **ਜੀਅਰਾ** ਨਾਹੀ।
[ਗਉੜੀ ਮ: ੫

ਅਰਥਾਤ:-

**ਨ ਜੀਉ ਮਰੈ ਨ ਕਬਹੂ ਛੀਜੈ।**
[ਵਡਹੰਸ ਮ: ੫

ਆਤਮਾ ਅਮਰ ਹੈ। ਇਸ ਨੂੰ ਕਦੇ ਵੀ ਮੌਤ ਨਹੀਂ।

ਇਸੇਤਰਾਂ ਰੱਬੀ ਬੰਦੇ ਵੀ **ਅਮਰਾ ਪਦ** ਨੂੰ ਪ੍ਰਾਪਤ ਹੋ ਜਾਂਦੇ ਹਨ ਤੇ ਮੌਤ ਵੀ ਓਹਨਾਂ ਨੂੰ ਨਹੀਂ ਮਾਰ ਸਕਦੀ, ਜਿਹਾ ਕਿ ਗੁਰ ਬਾਣੀ ਆਖਦੀ ਹੈ:-

ਨਾਨਕ ਮੁਏ ਨ ਆਖੀਅਹਿ
ਜਿ ਗੁਰਕੈ ਸ਼ਬਦਿ ਸਮਾਇ।
[ਮ: ੪

ਮੇਰੇ ਨਾਨਕ ਨੇ ਆਪਣੇ ਬਾਰੇ ਫੁਰਮਾਇਆ ਹੈ:-

ਹਉ ਨ ਮੂਆ ਮੇਰੀ ਮੁਈ ਬਲਾਇ।
ਓਹੁ ਨ ਮੂਆ ਜੋ ਰਹਿਆ ਸਮਾਇ।
[ਗਉੜੀ ਮ: ੧

ਭਗਤ ਕਬੀਰ ਜੀ ਆਖਦੇ ਹਨ:-

ਮੈ ਨ ਮਰਉ ਮਰਿਬੋ ਸੰਸਾਰਾ।
ਅਬ ਮੋਹਿ ਮਿਲਿਓ ਹੈ ਜੀਆਵਨ ਹਾਰਾ।
[ਗਉੜੀ ਕਬੀਰ

**ਸੰਸਾਰ** ਦਾ ਇਤਹਾਸ **ਦਸਦਾ ਹੈ ਕਿ ਰਬੀ ਬੰਦੇ** ਅਮਰ ਹਨ। **ਕਈ ਰੱਬੀ ਬੰਦੇ ਅਜੇਹੇ** ਹਨ ਜਿਨਾਂ ਨੂੰ **ਬੀਤਿਆਂ ਸਦੀਆਂ** ਹੋ ਗਈਆ ਹਨ ਪਰ ਓਹਨਾਂ **ਦੇ ਨਾਂ ਅਜ** ਤਾਜ਼ਾ ਹਨ। ਸਮਾਂ ਜਾ ਕਾਲ ਓਹਨਾਂ ਨੂੰ ਅਲੋਪ ਨਹੀਂ ਕਰ ਸਕਿਆ।

(ਸਮਾਪਤ)

# ਸੰਤ ਮੰਗਲ ਸਿੰਘ ਜੀ 'ਅਰਸ਼ੀ ਫਰਿਸ਼ਤਾ'

(੫)

ਉਥੇ ਗੁਜਰਾਂ ਵਾਲੇ ਯਤੀਮ ਖਾਨੇ ਵਿਚ ਸ਼ਾਮ ਨੂੰ ਸਾਰਿਆਂ ਮੁੰਡਿਆਂ ਨੂੰ ਇੱਕਠਾ ਕਰਕੇ ਪੁਛਿਆ ਜਾਂਦਾ ਸੀ ਕਿ ਤੁਸੀਂ ਕਿਸ ਕਿਸ ਨੂੰ ਮੰਨਦੇ ਹੋ, ਕਿਸੇ ਨੇ ਕੈਹਨਾ ਬਾਬਾ ਖੇਮ ਸਿੰਘ ਜੀ ਰਾਵਲ ਪਿੰਡੀ ਵਾਲਿਆਂ ਨੂੰ ਕਿਸੇ ਨੇ ਕੈਹਨਾ ਸਤਿਗੁਰੂ ਰਾਮ ਸਿੰਘ ਜੀ ਨੂੰ ਮਨਦੇ ਹਾਂ, ਉਥੇ ਉਪਦੇਸ਼ ਹੁੰਦਾ ਸੀ ਕਿ ਹੋਰ ਕਿਸੇ ਨੂੰ ਨਾ ਮੰਨੋ ਇਸ ਵਕਤ ਗਰੰਥ ਸਾਹਿਬ ਹੀ ਗੁਰੂ ਹੈ। ਆਪ ਏਥੇ ਭੀ ਕੋਈ ਨਾ ਕੋਈ ਸ਼ੋਸ਼ਾ ਛਡ ਦਿੰਦੇ ਅਤੇ ਦੇਹਧਾਰੀ ਗੁਰੂ ਦੀ ਹੋਂਦ ਤੋਂ ਉਹਨਾਂ ਨੂੰ ਕਾਇਲ ਹੋਣਾ ਪੈਂਦਾ।

ਛੋਟੇ ਬਚਿਆਂ ਨੂੰ ਉਥੇ ਜੂਆਂ ਬਹੁਤ ਪਈਆਂ ਹੋਈਆਂ ਸਨ ਆਪਨੇ ਦੋ ਚਾਰ ਕੰਘੇ ਸਪੈਸ਼ਲ ਬਨਵਾਏ ਜੋ ਬਰੀਕ ਤੋਂ ਬਰੀਕ ਜੂੰ ਨੂੰ ਭੀ ਕਢ ਦਿੰਦੇ ਸਨ, ਹਰ ਰੋਜ ਸਵੇਰੇ ਇਸ਼ਨਾਨ ਕਰਨ ਤੋਂ ਪਹਿਲਾਂ ਦੋ ਕੰਘੇ ਵਾਰੀ ੨ ਆਪ ਸਾਰਿਆਂ ਨੂੰ ਦੇ ਦਿੰਦੇ। ਐਤਵਾਰ ਦੇ ਐਤਵਾਰ ਬੜੇ ਬੜੇ ਅਮੀਰਾਂ ਦੀਆਂ ਬਹੂਬੇਟੀਆਂ ਉਥੇ ਯਤੀਮਖਾਨੇ ਬਚਿਆਂ ਦੀਆਂ ਜੂੰਆਂ ਕਢਨ ਵਾਸਤੇ ਆਉਂਦੀਆਂ ਸਨ। ਚੁਨਾਚਿ ਸਾਰੇ ਗੁਜਰਾਂਵਾਲੇ ਏਹ ਖਬਰ ਹੋ ਰਈ ਕਿ ਯਤੀਮਖਾਨੇ ਵਿਚ ਇਕ ਕੂਕਾ ਆਇਆ ਹੈ ਉਸਨੇ ਸਾਰਿਆਂ ਮੁੰਡਿਆਂ ਦੇ ਸਿਰਾਂ ਤੋਂ ਜੂੰਆਂ ਖਤਮ ਕਰ ਦਿਤੀਆਂ ਹਨ। ਓਥੇ ਇਕ ਸੁਪ੍ਰੰਟੰਡੈਂਟ ਅਤੇ ਇਕ ਹੀ ਲਾਂਗਰੀ ਰਹਿੰਦਾ ਸੀ ਬਚਿਆਂ ਵਾਸਤੇ ਜੇਹੜਾ ਦੁਧ ਆਉਂਦਾ ਓਹ ਏਧਰ ਓਧਰ ਵੇਚ ਦਿਤਾ ਜਾਂਦਾ ਸੀ ਅਤੇ ਲਾਂਗਰੀ ਜੇ ਕੋਈ ਮੁੰਡਾ ਪਾਨੀ ਮੰਗੇ ਤਾਂ ਉਸਨੂੰ ਭੀ ਗਾਲ ਦੇਵੇ।

ਆਪਨੇ ਵਡਿਆਂ ਵਡਿਆਂ ਮੁੰਡਿਆਂ ਨਾਲ ਗਲ ਕੀਤੀ ਕਿ ਦੀਵਾਨ ਸਿੰਘ ਲਾਂਗਰੀ ਹਰ ਇਕ ਮੁੰਡੇ ਨੂੰ ਗਾਲ ਕਢਦਾ ਹੈ ਪਰ ਜੇ ਤੁਸੀ ਮਦਦ ਕਰੋ ਤਾਂ ਇਸਨੂੰ ਮਾਰੀਏ। ਓਨਾ ਕਿਹਾ ਅਸੀ ਇਸਨੂੰ ਮਾਰ ਤਾਂ ਨਹੀਂ ਸਕਦੇ ਪਰ ਤੁਹਾਡੇ ਹੱਕ ਵਿਚ ਗਵਾਹੀ ਜਰੂਰ ਦੇਵਾਂਗੇ। ਚੁਨਾਚਿ ਆਪ ਨੇ ਓਸ ਨੂੰ ਮਾਰਨ ਦਾ ਇਰਾਦਾ ਕਰ ਲਿਆ।

ਇਕ ਦਿਨ ਵਲਟੋਹੇ ਹੇਠਾਂ ਲੰਬੀਆਂ ੨ ਲਕੜੀਆਂ ਬਲਦੀਆਂ ਸਨ ਇਕ ਮੁੰਡੇ ਨੇ ਆਕੇ ਪਾਨੀ ਮੰਗਿਆ ਲਾਂਗਰੀ ਨੇ ਓਸਨੂੰ ਗਾਲ ਕਢੀ ਆਪ ਮੌਕੇ ਦੀ ਤਾੜ ਵਿਚ ਸੀ ਹੀ ਬਲਦੀ ਬਲਦੀ ਲਕੜੀ ਫੜਕੇ ਓਸਦੀ ਕਨਪਟੀ ਤੇ ਮਾਰੀ ਇਕ ਪਾਸੇ ਦੇ ਵਾਲ ਜਲ ਗਏ ਭੁਆਟਨੀ ਖਾਕੇ ਲਾਂਗਰੀ ਉਠਿਆ ਅਤੇ ਬਾਹਰ ਨੂੰ ਦੌੜ ਗਿਆ ਅਤੇ ਲਗਾ ਸ਼ੋਰ ਪਾਉਣ। ਸਕੱਤ੍ਰ ਸਾਹਿਬ ਆ ਗਏ, ਕਮੇਟੀ ਦੇ ਭੀ ਇਕ ਦੋ ਆਦਮੀ ਆ ਗਏ, ਅਤੇ ਸ: ਤੀਰਥ ਸਿੰਘ ਪਰਧਾਨ ਜੋ ਕਿ ਜਮੂੰ ਵਿਚ ਨੌਕਰ ਸਨ ਕੁਦਰਤੀ ਓਹ ਭੀ ਓਨਾਂ ਦੇ ਨਾਲ ਹੀ ਆ ਗਏ। ਅਤੇ ਆਪ ਨੂੰ ਕਿਹਾ "ਕਿ ਕੂਕਿਆ ਤੂੰ ਚੁਪ ਕਰਕੇ ਤਾਂ ਨਹੀਂ ਨਾਂ,

ਰਿਹਾ" ਮਾਸਟਰ ਸੰਤੋਖ ਸਿੰਘ ਕਹਿੰਦਾ ਸੀ ਕਿ ਮੈਂ ਇਸਨੂੰ ਨਹੀਂ ਦਾਖਲ ਕਰਨਾਂ ਏਹ ਬੜਾ ਸ਼ਰਾਰਤੀ ਹੈ। ਈਸ਼ਰ ਸਿੰਘ ਨੇ ਜ਼ੋਰ ਦੇਕੇ ਤੈਨੂੰ ਦਾਖਲ ਕਰਵਾਇਆ ਹੁਣ ਲਾਂਗਰੀ ਨੂੰ ਕੁਟ ਸੁਟਿਆ ਹੈ।

ਆਪਨੇ ਕਿਹਾ ਕਿ 'ਜੋ ਇਹ ਰੋਟੀ ਪਕਾਉਨ ਤੇ ਨੌਕਰ ਹੈ ਯਾ ਹਮਾਰੀ ਮਾਂ ਭੈਣ ਕਾ ਖਸਮ ਹੈ. ਲਾਂਗਰੀ ਨੇ ਕਿਹਾ 'ਤੈਨੂੰ ਗੁਰੂ ਰਾਮ ਸਿੰਘ ਦੀ ਸੌਂਹ ਹੈ ਸਚ ਦਸ! ਮੈਂ ਤੈਨੂੰ ਕਦੇ ਗਾਲ ਕਢੀ ਹੈ? ਆਪਨੇ ਕਿਹਾ ਜੇ ਮੈਨੂੰ ਤੂੰ ਗਾਲ ਕਢੇਂ ਤਾਂ ਮੈਂ ਤੇਰੀ ਜਾਨ ਨਾਂ ਮੁਕਾ ਦੇਵਾਂ?

ਸ: ਤੀਰਥ ਸਿੰਘ ਨੇ ਆਪ ਨੂੰ ਅਲਹਿਦਾ ਕਰਕੇ ਕਿਹਾ ਕਿ ਏਹ ਸਿਖ ਲਾਂਗਰੀ ਹੈ ਅਤੇ ਸਿਖ ਲਾਂਗਰੀ ਮਿਲਦਾ ਨਹੀਂ ਏਥੇ ਉਪਦੇਸ਼ਕ ਕਲਾਸ ਹੋਈ ਮੋਨਾਂ ਅਸੀ ਰਖ ਨਹੀਂ ਸਕਦੇ ਤੁਸੀ ਜਰਾ ਮਿਲਕੇ ਰਿਹਾ ਕਰੋ। ਆਪਨੇ ਕਿਹਾ ਇਸਨੂੰ ਹਟਾ ਦਿਓ ਮੈਂ ਲੰਗਰ ਦਾ ਬੰਦੋਬਸਤ ਖੁਦ ਹੀ ਕਰ ਲਵਾਂਗਾ। ਓਸ ਪੁਛਿਆ ਤੁਸੀ ਪੜ੍ਹੋਗੇ ਕਿ ਰੋਟੀਆਂ ਪਕਾਓਗੇ ਆਪਨੇ ਕਿਹਾ"ਹਮਨੇ ਕਿਯਾ ਪੜਨਾ ਹੈ ਹਮ ਤੋ ਪੜ ਹੂਏ ਹੈਂ"ਆਖਿਰ ਲਾਂਗਰੀ ਨੂੰ ਹੁਕਮ ਹੋਇਆ ਕਿ ਅਜ ਦਾ ਲੰਗਰ ਬਣਾਕੇ ਸਵੇਰ ਤੋਂ ਨੌਕਰੀ ਤੋਂ ਬਰਖਾਸਤ।

ਯਤੀਮਖਾਨੇ ਵਿਚ ਇਕ ਮੁੰਡਾ ਤੰਦੂਰ ਦੀਆਂ ਰੋਟੀਆਂ ਲੌਣ ਜਾਨਦਾ ਸੀ ਆਪਨੇ ਤੰਦੂਰ ਲਾਕੇ ਲੰਗਰ ਸ਼ੁਰੂ ਕਰ ਦਿਤਾ। ਸ਼ਾਮ ਨੂੰ ਦੁਧ ਭੀ ਦੇਣਾ, ਥੋੜੀ ਬੜੀ ਮਲਾਈ ਭੀ ਦੇਣੀ, ਅਤੇ ਛੋਟੇ ਬਚਿਆਂ ਦੀਆਂ ਰੋਟੀਆਂ ਚੋਪੜ ਕੇ ਉਤੇ ਘੀ ਭੀ ਰਖ ਦੇਨਾ। ਘਿਉ ਨੇ ਪੰਘਰਕੇ ਥਾਲੀ ਵਿਚ ਚਲਿਆ ਜਾਣਾ। ਜਦ ਪਰਧਾਨ ਨੇ ਆਉਣਾ ਤਾਂ ਮੁੰਡਿਆਂ ਕੋਲੋਂ ਪੁਛਨਾ 'ਸੁਣਾਓ ਕੂਕਾ ਕੈਸਾ ਲਾਂਗਰੀ ਹੈ?' ਉਨਾਂ ਨੇ ਕਹਿਣਾ ਕਿ ਜਦ ਤੋਂ ਉਨਾਂ ਨੇ ਇੰਤਜਾਮ ਕੀਤਾ ਹੈ ਦੁਧ ਮਿਲਦਾ ਹੈ, ਘਿਉ ਮਿਲਦਾ ਹੈ ਅਤੇ ਥਾਲੀਆਂ ਵਿਚ ਘਿਉ ਵਗਦਾ ਫਿਰਦਾ ਹੈ। ਸਰਦਾਰ ਬਹੁਤ ਖੁਸ਼ ਹੋਇਆ।

ਇਕ ਦਿਨ ਤੰਦੂਰ ਵਿਚ ਤਾਓ ਜਿਆਦਾ ਹੋਣ ਕਰਕੇ ਅਠ ਸਤ ਰੋਟੀਆਂ ਸੜ ਗਈਆਂ ਜੇਹੜੀਆਂ ਬਹੁਤ ਸੜੀਆਂ ਹੋਈਆਂ ਸਨ ਉਹ ਆਪਨੇ ਸੁਪਰੰਡੰਟ ਨੂੰ ਭੇਜ ਦਿਤੀਆਂ ਅਤੇ ਜੇਹੜੀਆਂ ਥੋੜੀਆਂ ਸੜੀਆਂ ਹੋਈਆਂ ਸਨ ਓਹ ਆਪ ਰਖ ਲਈਆਂ। ਜੇਹੜਾ ਮੁੰਡਾ ਥਾਲੀ ਲੈਕੇ ਸੁਪਰੰਡੰਟ ਕੋਲ ਗਿਆ ਉਸਨੂੰ ਕਹਿ ਦਿਤਾ ਕਿ ਜੇ ਓਹ ਪੁਛੇ ਤਾਂ ਕਹਿਣਾ ਕਿ ਕੂਕੇ ਨੇ ਭੇਜੀਆਂ ਹਨ। ਰੋਟੀਆਂ ਦੇਖਕੇ ਸੁਪਰਡੰਟ ਬਾਹਰ ਆਇਆ ਅਤੇ ਆਪਨੂੰ ਕਹਿਣ ਲਗਾ ਕਿ ਮੈਨੂੰ ਸੜੀਆਂ ਰੋਟੀਆਂ ਭੇਜ ਦਿਤੀਆਂ ਹਨ?

ਆਪਨੇ ਕਿਹਾ ਕਿ ਏਨਾਂ ਮੁੰਡਿਆਂ ਵਿਚ ਤੁਸੀ ਪਿਤਾ ਦੇ ਸਾਮਾਨ ਹੋ ਅਤੇ ਮੈਂ ਮਾਤਾ ਦੇ ਸਮਾਨ ਹਾਂ ਗਰਜ ਕੀ, ਓਸਨੇ ਸਰਦਾਰ ਕੋਲ ਆਪਦੀ ਰਿਪੋਟ ਕਰ ਦਿਤੀ। ਆਪਦੀ ਪੇਸ਼ੀ ਹੋਈ। ਸਰਦਾਰ ਜੀ ਨੂੰ ਆਪਨੇ ਕਿਹਾ ਕਿ ਇਸਨੂੰ ਭੀ ਮੌਕੂਫ ਕਰੋ ਮੈਂ ਖੁਦ ਹੀ ਲਿਖ ਦਿਆ ਕਰਾਂਗਾ ਕਿ ਫਲਾਣਾ ਫਲਾਣਾਂ ਆਦਮੀ ਦੋ ਆਨੇ ਗੰਨੇ ਵਾਸਤੇ ਦੇ ਗਿਆ ਹੈ ਅਤੇ ਚਾਰ ਆਨੇ ਸਾਬਣ ਵਾਸਤੇ।

ਪਰਧਾਨ ਸਾਹਿਬ ਨੇ ਸੁਪਰੰਡੰਟ ਨੂੰ ਭੀ ਹਟਾ ਦਿਤਾ। ਯਤੀਮਖਾਨੇ ਵਿਚ ਬਾਕੀ ਆਪ ਅਤੇ ਲੜਕੇ ਹੀ ਰਹਿ ਗਏ। ਖੂਬ ਜੋੜੀ ਵਾਸ

ਵਜੇ ਅਤੇ ਗੁਰੂ ਰਾਮ ਸਿੰਘ ਹੀ ਹੋਵ।

ਸ਼ਾਮਨੂੰ ਲੜਕੇ ਜਦ ਬਾਹਰ ਖੇਲਨ ਵਾਸਤੇ ਜਾਂਦੇ ਤਾਂ ਸ਼ਹਿਰ ਦੇ ਗੁੰਡੇ ਇਨਾਂ ਲੜਕਿਆਂ ਨੂੰ ਜਾਕੇ ਮਖੌਲ ਕਰਦੇ ਹੁੰਦੇ ਸਨ ਸੁਪਰੰਡੰਟ ਦੀ ਕੋਈ ਪੇਸ਼ ਨਹੀਂ ਸੀ ਜਾਂਦੀ। ਜਦ ਕਮਾਨ ਆਪਦੇ ਹਥ ਵਿਚ ਆਈ ਤਾਂ ਆਪਨੇ ਗੁੰਡਿਆਂ ਨੂੰ ਕਿਹਾ ਕਿ ਰਾਜ ਬਦਲ ਗਿਆ ਹੈ, ਹੁਣ ਇਨਾਂ ਨੂੰ ਮਖੌਲ ਨਾਂ ਕਰਿਆ ਕਰੋ। ਉਨਾਂ ਵਿਚ ਇਕ ਸਿਖਾਂ ਦਾ ਮੁੰਡ ਭੀ ਸੀ ਉਸ ਕਿਹਾ ਕਿ 'ਜੇ ਤੂੰ ਸਾਡੇ ਨਾਲ ਰਲ ਕਰੇਂ ਤਾਂ ਤੇਰਾ ਸਿਰ ਜੁਤੀਆਂ ਨਾਲ ਉਡਾ ਦਈਏ।'

ਦੂਸਰੇ ਦਿਨ ਸ਼ਾਮਨੂੰ ਆਪ ਇਕ ਦੋ ਆਦਮੀ ਨਾਲ ਲੈ ਗਏ ਅਤੇ ਉਸ ਸਿਖਾਂ ਦੇ ਮੁੰਡੇ ਨੂੰ ਫੜਕੇ ਖੂਬ ਮਾਰਿਆ ਬਾਕੀ ਦੇ ਓਸਦੇ ਸਾਥੀ ਗਾਇਬ ਹੋ ਗਏ। ਓਸ ਜਾਕੇ ਆਪਣੇ ਬਾਪੂ ਨੂੰ ਕਿਹਾ ਅਤੇ ਓਹ ਕਮੇਟੀ ਦੇ ਆਦਮੀਆਂ ਨੂੰ ਨਾਲ ਲੈਕੇ ਆਪ ਕੋਲ ਪੁਛਣ ਆਇਆ ਕਿ ਤੁਸੀਂ ਇਸਨੂੰ ਮਾਰਿਆ ਹੈ? ਆਪਨੇ ਕਿਹਾ ਕਿ ਸਿਖ ਲੜਕਾ ਦੇਖਕੇ ਮੈਂ ਛਡ ਦਿਤਾ ਹੈ ਜੇ ਕੋਈ ਹੋਰ ਹੁੰਦਾ ਤਾਂ ਓਸਦੀ ਮੈਂ ਲਤ ਤੋੜ ਦਿੰਦਾ। ਸ਼ੋਰ ਵਗੈਰਾ ਬੜਾ ਪਿਆ ਆਖਿਰ ਏਹ ਫੈਸਲਾ ਹੋਇਆ ਕਿ ਪਰਧਾਨ ਸਾਹਿਬ ਦੇ ਆਉਣ ਤੇ ਹੀ ਫੈਸਲਾ ਹੋ ਸਕਦਾ ਹੈ। ਜਦ ਓਹ ਆਏ ਆਪਨੇ ਸਾਰੀ ਗਲ ਬਾਤ ਦਸੀ ਤਾਂ ਉਨਾ ਕਿਹਾ ਕਿ ਜੇਹੜਾ ਭੀ ਇਨਾਂ ਲੜਕਿਆਂ ਨੂੰ ਮਖੌਲ ਕਰੇ ਖੂਬ ਮਾਰੋ। ਲੜਕੇ ਦੇ ਬਾਪ ਨੂੰ ਓਨਾਂ ਕਿਹਾ ਕਿ ਏਹ ਸਾਰੇ ਸਿਖ ਬਚੇ, ਅਤੇ ਤੇਰਾ ਲੜਕਾ ਗੁੰਡੇ ਲਿਜਾਕੇ ਇਨਾਂ ਨੂੰ ਮਖੌਲ ਕਰੇ? ਸਭ ਵਾਪਸ ਚਲੇ ਗਏ। ਕਮੇਟੀ ਵਾਲਿਆਂ ਨੇ ਸਲਾਹ ਕੀਤੀ ਕਿ ਏਹ ਮੁਨਤਜਿਮ ਚੰਗੇ ਹਨ ਕਿਤੇ ਛਡਕੇ ਹੀ ਨਾ ਚਲੇ ਜਾਣ ਐਸਾ ਬੰਦਾ ਮਿਲਣਾ ਮੁਸ਼ਕਿਲ ਹੈ, ਓਨਾਂ ਨੇ ਆਪ ਕੋਲੋਂ ੫੦੦) ਦਾ ਇਸ਼ਟਾਮ ਲਿਖਵਾ ਲਿਆ ਕਿ ਜੇ ਤੁਸੀਂ ਜਾਓਗੇ ਤਾ ੫੦੦) ਦੇਕੇ ਜਾਣਾ ਪਵੇਗਾ ਚੁਨਾਂਚਿ ਆਪਨੇ ਮਨਜੂਰ ਕਰ ਲਿਆ।

ਇਤਨੇ ਚਿਰ ਨੂੰ ਸੰਤ ਭਗਤ ਸਿੰਘ ਜੀ ਨੂੰ ਭੀ ਪਤਾ ਲਗਾ ਕਿ ਆਪ ਤਾਂ ਯਤੀਮਖਾਨਾਂ ਗੁਜਰਾਂਵਾਲੇ ਵਿਚ ਦਾਖਲ ਹਨ। ਉਹ ਆਪ ਕੋਲ ਆਏ ਅਤੇ ਕਹਿਣ ਲਗੇ 'ਇਸ ਕੰਮ ਨੂੰ ਛਡੋ ਅਤੇ ਸਾਡੇ ਨਾਲ ਚਲੋ' ਆਪਨੇ ਅਰਜ਼ ਕੀਤੀ ਕਿ ਅਸ਼ਟਾਮ ਲਿਖਕੇ ਦਿਤਾ ਹੋਇਆ ਹੈ, ਜਲਦੀ ਨਾ ਕਰੋ, ਏਥੋਂ ਨਿਕਲਣ ਦਾ ਕੋਈ ਢੰਗ ਬਣਾਵਾਂਗੇ। ਆਪਨੇ ਯਤੀਮਖਾਨੇ ਵਿਚ ਇਕ ਕਲਬ ਬਣਾਈ ਅਤੇ ਉਪਦੇਸ਼ ਕਰਨਾ ਸ਼ੁਰੂ ਕਰ ਦਿਤਾ ਕਿ ਸਾਨੂੰ ਯਤੀਮ ਕਿਉਂ ਕਿਹਾ ਜਾਂਦਾ ਹੈ? ਪਿਤਾ ਸਾਡਾ ਗੁਰੂ ਗੋਬਿੰਦ ਸਿੰਘ ਮਾਤਾ ਸਾਹਿਬ ਦੇਵਾਂ! ਉਨਾਂ ਦੇ ਬਚੇ ਹੁੰਦੇ ਹੋਏ ਅਸੀਂ ਯਤੀਮ ਕਿਓਂ। ਆਪਨੇ ਗਿਆਨੀ ਵਿਚ ਪੜਨ ਵਾਲੇ ਇਕ ਮੁੰਡੇ ਨੂੰ ਕਿਹਾ ਕਿ ਮੈਂ ਤੈਨੂੰ ਹੈਡ ਮਾਸਟਰ ਬਣਾ ਦਿਆਂਗਾ ਅਤੇ ਦੂਸਰਿਆਂ ਨੂੰ ਕਿਹਾ ਕਿ ਵਾਰੀ ਵਾਰੀ ਛੋਟੇ ਮਾਸਟਰ ਲਗਾ ਦਿਆਂਗਾ। ਏਨਾਂ ਮਾਸਟਰਾਂ ਨੂੰ ਭੀ ਜੁਤੀਆਂ ਮਾਰਕੇ ਕਢ ਦਿਓ। ਪਰਧਾਨ ਦੇ ਬਾਰੇ ਆਪਨੇ ਕਿਹਾ ਕਿ ਓਹ ਤਾਂ ਨੌਕਰ ਹੈ, ਜਮੂ ਵਿਚ ਦੂਰ ਰਹਿੰਦਾ ਹੈ, ਉਸਨੂੰ ਭੀ ਮੌਕੂਫ ਕਰ ਦਿਆਂਗੇ।

ਗਲ ਕੀ ਆਪਨੇ ਸਾਰੇ ਵਿਦਿਆਰਥੀਆਂ ਨੂੰ ਇਸ ਕੰਮ ਲਈ ਬੜਾ ਤਿਆਰ ਕੀਤਾ। ਇਕ ਦਿਨ ਸਕੂਲ ਵਿਚ ਅਜੇ ਕੋਈ ਮਾਸਟਰ

ਨਹੀਂ ਸੀ ਆਇਆ। ਸਕੂਲ ਦੇ ਵੇਹੜੇ ਵਿਚ ਇਕ ਬੇਰੀ ਸੀ ਅਤੇ ਮੁੰਡੇ ਪਥਰ ਮਾਰ ਕੇ ਬੇਰ ਤੋੜ ਰਹੇ ਸਨ ਕਿ ਇਤਨੇ ਨੂੰ ਹੈਡ ਮਾਸਟਰ ਸਾਹਿਬ ਆ ਗਏ। ਉਸ ਦੇਖਕੇ ਇਕ ਮੁੰਡੇ ਨੂੰ ਕਿਹਾ ਹਟ ਓਇ ਭੂਤਨੀ ਦਿਆ ਕੀ ਕਰਨਾਏਂ" ਉਸ ਮੁੰਡੇ ਨੇ ਉਤਰ ਦਿਤਾ ਖਬਰ ਦਾਰ ਗਾਲੀ ਮਤ ਨਿਕਾਲੋ, ਹਮ ਤੁਮ ਕੋ ਮੌਕੂਫ ਕਰ ਦੇਂਗੇ।' ਹੈਡ ਮਾਸਟਰ ਹੈਰਾਨ ਪਰੇਸ਼ਾਨ! ਇਕ ਮੁੰਡੇ ਦੀ ਇਤਨੀ ਜੁਰੱਤ! ਆਖਿਰ ਛੋਟੇ ਮੁੰਡਿਆਂ ਨੂੰ ਬੁਲਾਇਆ, ਮਿਠਾਈ ਦਿਤੀ ਅਤੇ ਪੁਛਿਆ ਕਿ ਤੁਹਾਨੂੰ ਕੂਕਾ ਕੁਝ ਸਿਖਾਂਦਾ ਭੀ ਹੁੰਦਾ ਹੈ?" ਉਹ ਕੈਹਨ ਲਗੇ ਕਿ ਉਹ ਤਾਂ ਰੋਜ ਕਹਿੰਦਾ ਹੈ ਕਿ ਮਾਸਟਰ ਭੀ ਸਕੂਲ ਚੋਂ ਕਢ ਦੇਣੇ ਹਨ ਜਿਸਤਰਾਂ ਲਾਂਗਰੀ ਤੇ ਸੁਪਰੈਂਡੈਂਟ ਨੂੰ ਕਢਿਆ ਹੈ। ਉਸ ਨੇ ਵਡੇ ਮੁੰਡਿਆਂ ਨੂੰ ਭੀ ਬੁਲਾਕੇ ਪੁਛਿਆ ਪਰ ਉਹ ਮੁਕਰ ਗਏ। ਹੈਡ ਮਾਸਟਰ ਨੇ ਵਡੇ ਮੁੰਡਿਆਂ ਦੇ ਦੋ ਦੋ ਰੂਲ ਮਾਰੇ। ਉਹਨਾਂ ਵਿਚੋਂ ਇਕ ਮੁੰਡੇ ਨੇ ਕਿਹਾ ਸਾਨੂੰ ਕਿਉਂ ਮਾਰਦੇ ਹੋ? ਰਜਿਸਟਰ ਕਾਰਵਾਈ ਕੱਢਕੇ ਦੇਖ ਲਵੋ। ਰਜਿਸਟਰ ਆ ਗਿਆ। ਉਸ ਵਿਚ ਸਾਰੇ ਮਾਸਟਰਾਂ ਤੇ ਮੁਕਦਮੇ ਬਨਾਕੇ ਸੁਧੇ ਪਰਧਾਨ ਦੇ ਮੌਕੂਫ ਕੀਤੇ ਹੋਏ ਸੀ। ਆਖਿਰ ਪਰਧਾਨ ਸਾਹਿਬ ਦੇ ਅਗੇ ਰਜਿਸਟਰ ਪੇਸ਼ ਹੋਇਆ ਉਹ ਸ਼ਾਮ ਦੇ ਵਕਤ ਯਤੀਮਖਾਨੇ ਵਿਚ ਆਇਆ ਅਤੇ ਕਿਹਾ ਕਿ ਅਸੀਂ ਤੁਹਾਨੂੰ ਏਥੇ ਰਖਣਾ ਨਹੀਂ ਚਾਹੁੰਦੇ ਆਪਨੇ ਕਿਹਾ ਕਿ ਮੇਰਾ ੫੦੦) ਦਾ ਅਸਟਾਮ ਦੇ ਦਿਓ ਮੈਂ ਚਲਾ ਜਾਵਾਂਗਾ। ਉਹਨਾਂ ਨੇ ਅਸ਼ਟਾਮ ਦੇ ਦਿਤਾ ਆਪਨੇ ਫਾੜਕੇ ਸੁਟ ਦਿਤਾ ਅਤੇ ਜਾਨ ਦੀ ਤਿਆਰੀ ਕਰ ਲਈ। ਪਰਧਾਨ ਨੇ ਕਿਹਾ ਕਿ ਖਾਣਾ ਖਾਕੇ ਜਾਵੀ ਆਪਨੇ ਫੁਰਮਾਇਆ ਕਿ ਅਬ ਹਮ ਖਾਨਾ ਨਹੀਂ ਖਾਏਂਗੇ ਆਪ ਖਜੂਰ ਵਾਲੀ ਧਰਮ ਸਾਲਾ ਨਿਰਮਲਿਆਂ ਦੇ ਡੇਰੇ ਚਲੇ ਗਏ ਅਤੇ ਦੂਜੇ ਦਿਨ ਆਪਨੇ ਨਾਨਕੇ ਜਾਂ ਪਹੁਚੇ। ਉਥੇ ਪੰਜ ਸੱਤ ਦਿਨ ਰੈਹਨ ਦੇ ਬਾਦ ਆਪ ਫਤੂਹੀ ਚੱਕ ਚਲੇ ਗਏ ਅਤੇ ਉਥੇ ਰੈਹਨ ਲਗੇ।

(ਚਲਦਾ)

ਦੁਆਰਕਾ ਸਿੰਘ (ਕੂਕਾ)

## ਲੰਗਰ ਨੂੰ ਸਹੈਤਾ

੧੧) ਸ੍: ਜਸਵੰਤ ਸਿੰਘ ਜੀ ਵਲੋਂ

੧੧) ਜਗਿੰਦਰ ਸਿੰਘ ਜੀ ਵਲੋਂ

੧੧) ਸਦਾਰਨੀ ਬਸੰਤ ਕੋਰ ਝਾਂਸੀ ਵਲੋਂ ਲੰਗਰ ਵਾਸਤੇ।

ਦਾਸ ਸੂਬਾ ਕਿਸ਼ਨ ਸਿੰਘ ਝਾਂਸੀ

## ਆਹ! ਸੰਤ ਹਰਨਾਮ ਸਿੰਘ ਜੀ

ਸੰਤ ਹਰਨਾਮ ਸਿੰਘ ਜੀ ਪਖੋ ਅੰਮ੍ਰਿਤਸਰ ਨਿਵਾਸੀ ੧੩ ਮਘਰ ਦਿਨ ਦੇ ੧੦ ਵਜੇ ਸਨੀਚਰ ਵਾਰ ਨੂੰ ਪ੍ਰਲੋਕ ਪਿਆਨਾਂ ਕਰ ਗਏ ਹਨ। ਸਤਿਗੁਰੂ ਸਚੇ ਪਾਤਸ਼ਾਹ ਜੀ ਉਹਨਾਂ ਦੀ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਸਨਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ। ੨॥) ਰੁਪੈ ਸਤਿਜੁਗ ਨੂੰ ਦਿਤੇ ਗਏ।

ਦਾਸ ਸੋਹਣ ਸਿੰਘ ਪਖੋ

# ਸਾਡੇ ਜੇਲਖਾਨੇ

ਲੋਕੀਂ ਵੀ ਕਿਡੇ ਭੈੜੇ ਹਨ, ਕਹਿੰਦੇ ਨੇ ਕਾਂਗਰਸੀਆਂ ਜੇਹਲਾਂ ਕਟੀਆਂ ਨੇ, ਜਿੰਨੀ ਚੰਗੀਤਰਾਂ ਏਹ ਜੇਹਲਾਂ ਦੇ ਦੁਖ ਸੁਖ ਨੂੰ ਮਹਿਸੂਸਦੇ ਹਨ ਏਨੀ ਚੰਗੀਤਰਾਂ ਸ਼ਾਇਦ ਹੋਰ ਕਿਸੇ ਮਹਿਕਮੇ ਨੂੰ ਵੀ ਨਹੀਂ ਸਮਝਦੇ। ਏਹ ਗਲ ਕੋਈ ਝੂਠੀ ਨਹੀਂ, ਕੈਦੀਆਂ ਦੀ ਰਿਹੈਸ਼ ਵਿਚ ਅਜ ਚੰਗੇ ਭਲੇ ਆਦਮੀ ਦਾ ਰਹਿਣ ਨੂੰ ਜੀ ਕਰਦਾ ਹੈ। ਪਕੀਆਂ ਕੋਠੜੀਆਂ, ਵਧੀਆ ਗੁਸਲਖਾਨੇ, ਸ਼ਾਨਦਾਰ ਰੀਡਿੰਗ ਰੂਮ ਤੇ ਉਸਤੋਂ ਵੀ ਵਧ ਚੁਫੇਰੇ ਕੀਤੀ ਪਕੀ ਕੰਧ। ਜਿਸਤੋਂ ਨਾਂ ਪਾੜ ਦਾ ਡਰ ਤੇ ਨਾ ਉਸਨੂੰ ਟਪਣ ਦੀ ਡਾਕੂਆਂ ਦੀ ਹਿੰਮਤ। ਫੀਰੋਜ਼ਪੁਰ ਵੀ ਬਣ ਗਈ, ਅੰਬਾਲਾ ਵੀ ਬਣ ਗਈ ਯੋਲ ਵੀ ਬਣ ਗਈ ਤੇ ਹਿਸਾਰ ਵੀ ਬਣ ਗਈ। ਹੋਰ ਪਤਾ ਨਹੀਂ ਕਿੰਨੀਆਂ ਕੁ ਬਣ ਗਈਆਂ ਤੇ ਬਣ ਰਹੀਆਂ ਹਨ। ਬਣੀਆਂ ਵੀ ਦਿਲ ਖਿਚ ਤੇ ਦਰਸ਼ਨੀ ਹਨ।

ਜਿਵੇਂ ਦੂਸਰੇ ਮਹਿਕਮਿਆਂ ਦੀ ਉਣਤੀ ਪੋਚਾ ਪੋਚੀ ਅੰਦਰ ਘਣ ਹੀ ਦੱਬਿਆ ਪਿਆ ਹੈ, ਏਹੋ ਹਾਲ ਹੀ ਏਸ ਮਹਿਕਮੇ ਦਾ ਹੈ। ਕੈਦੀਆਂ ਤੋਂ ਕਰੜਾਈਆਂ ਤਾਂ ਘਟਾ ਦਿਤੀਆਂ ਹਨ, ਪਰ ਉਹਨਾਂ ਦੇ ਦਿਮਾਗਾਂ ਨੂੰ ਚੰਗੀਤਰਾਂ ਰਹਿਨੁਮਾਈ ਨਹੀਂ ਦਿਤੀ, ਜਿਸ ਕਰਕੇ ਓਹ ਮਿਲੀਆਂ ਸਹੂਲਤਾਂ ਤੋਂ ਚੰਗੇ ਬਣਨ ਦੀ ਬਜਾਏ ਬੁਰੇ ਬਣ ਰਹੇ ਹਨ।

ਬੁਰਾਈਆਂ ਘਟੌਣ ਲਈ ਸਰਕਾਰ, ਅਫਸਰਾਂ ਨੂੰ ਮਨੋਵਿਗਯਾਨ ਪੜ੍ਹੌਂਦੀ ਹੈ, ਤਾਕਿ ਓਹ ਕੈਦੀਆਂ ਦੀਆਂ ਬਦ ਆਦਤਾਂ ਨੂੰ ਬਦਲ ਸਕਣ। ਪਰ ਏਹ ਮੇਹਨਤਾਂ ਕਾਰ ਆਮਦ ਸਾਬਤ ਨਹੀਂ ਹੋ ਰਹੀਆਂ। ਕਿਉਂਕਿ ਇਹ ਇਲਾਜ ਗਲਤ ਹਨ। ਜਿੰਨਾਂ ਆਦਮੀਆਂ ਦੇ ਤਨ ਹੀ ਵਿਹਲੇ ਰਹਿੰਦੇ ਹਨ, ਉਹਨਾਂ ਦੀ ਮਾਨਸਕ ਅਵਸਥਾ ਦਾ ਬਦਲਨ ਕੀ ਆਖ। ਮਨੋਵਿਗਯਾਨ ਪੜ੍ਹਿਆਂ ਲਿਖਿਆਂ ਦੇ ਦਿਮਾਗਾਂ ਨੂੰ ਦਰੁਸਤ ਕਰਨ ਲਈ ਹੁੰਦਾ ਹੈ। ਤੇ ਏਹ ਇਲਾਜ ਅਮਰੀਕਾ ਇੰਗਲੈਂਡ ਵਿਚ ਹੀ ਕਾਰਗਰ ਹੋ ਸਕਦਾ ਹੈ। ਜਿਥੇ ਲੋਕਾਂ ਦੇ ਜਿਸਮ ਸੁਧਰੇ ਹੋਏ ਹਨ, ਤੇ ਸਿਰਫ ਮਨਾਂ ਵਿਚ ਹੀ ਕਿਸੇ ਵੇਲੇ ਨੁਕਸ ਔਣ ਕਰਕੇ ਕੋਈ ਜੁਰਮ ਕਰ ਬੈਠਦੇ ਹਨ। ਝੋਟਿਆਂ ਨੂੰ ਖੁਸ਼ਬੂ ਕੀ ਆਖ। ਜਿੰਨਾਂ ਸੋਡੇ ਦੀ ਬੋਤਲ ਨੂੰ ਮੂੰਹ ਲਾਕੇ ਹੀ ਬੜ੍ਹਕਾਂ ਮਾਰਨ ਲਗ ਜਾਣੀਆਂ ਹਨ। ਏਹਨਾਂ ਨੂੰ ਮਿਲਣੀ ਚਾਹੀਦੀ ਹੈ ਸਚਜੀ ਟਰੇਨਿੰਗ ਤੇ ਮੁਲਕ ਉਸਾਰੀ ਦਾ ਕੰਮ। ਜਿਵੇਂ ਸੜਕਾਂ ਬਣੌਣੀਆਂ ਨਹਿਰਾਂ ਪਟਣੀਆਂ ਮਕਾਨ ਉਸਾਰਨੇ।

ਅਜ ਭਾਰਤ ਦੀ ਜੁਆਨੀ ਜੇਹਲਾਂ ਵਿਚ ਬੰਦ ਹੈ। ਜਿਸ ਮੁਲਕ ਨੂੰ ਜੋਸ਼ੀਲਾ ਲਹੂ, ਤੇਜ਼ ਦਿਮਾਗ, ਮਜ਼ਬੂਤ ਜੁਸੇ ਤੇ ਚੁਸਤ ਅੰਗ ਬਿਨਾ ਫੀਸ ਤੋਂ ਮਿਲਣ ਤੇ ਮਿਲਣ ਵੀ ਸਿਰਫ ਰੋਟੀ ਵਟੇ, 'ਜੋ ਘਰ ਦਿਆਂ ਨਾਲ ਏਹ ਫੈਸਲਾ ਕਰਕੇ ਆਏ ਹੁੰਦੇ ਹਨ ਕਿ ਤੁਸੀਂ ਸਮਝ ਲਿਓ ਜੇ ਹਰੀਆ ਚੀਨ ਨੂੰ ਗਿਆ ਹੈ' ਓਹਨਾਂ ਬਹਾਦਰਾਂ ਤੋਂ ਕੰਮ ਲੈਕੇ ਅਸੀਂ ਕੀ ਕੁਝ ਨਹੀਂ ਕਰ ਸਕਦੇ ?

ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਘਟ ਤੋਂ ਘਟ ਜੇਹਲਖਾਨੇ ਅਪਣਾ ਖਰਚ ਆਪ ਕਢਣ। ਓਹਨਾਂ ਅਫਸਰਾਂ ਨੂੰ ਹੀ ਤਰਜੀਹ ਦਿਤੀ ਜਾਣੀ ਚਾਹੀਦੀ ਹੈ ਜੋ ਆਪਦੇ ਕੰਮ ਨੂੰ ਪੂਰੀ ਸੁਚਜਤਾ ਨਾਲ ਨਿਭੌਣ ਤੇ ਜੇਹਲ ਦੇ ਸਰਮਾਏਨੂੰ ਵਧੌਣ। ਨਵੇਂ ਢੰਗ ਨਾਲ ਕਢਣ ਤੇ ਨਵੀਆਂ ਸਕੀਮਾਂ ਉਤੇ ਕੈਦੀਆਂ ਨੂੰ ਚਲੌਣ। ਜੇਹਲਾਂਨੂੰਮੇਰੇ ਖਿਆਲ ਵਿਚ ਤਿੰਨਾਂ ਹਿਸਿਆਂ ਵਿਚ ਵੰਡਿਆ ਜਾਣਾਂ ਚਾਹੀਦਾ ਹੈ।

ਪਹਿਲੀਆਂ ਓਹ ਜਿਨਾਂ ਵਿਚ ਤਿੰਨ ਸਾਲ ਤਕ ਦੇ ਕੈਦੀ ਹੋਣ।

ਦੂਸਰੀਆਂ ਓਹ ਜਿਨਾਂ ਵਿਚ ਛੇ ਸਾਲ ਤਕ ਦੇ ਕੈਦੀ ਹੋਣ।

ਤੀਸਰੀਆਂ ਵਿਚ ੬ ਸਾਲ ਤੋਂ ਉਪਰ ਦੇ ਕੈਦੀ ਹੋਣ।

ਪਹਿਲੀ ਕਿਸਮ ਦੀਆਂ ਜੇਹਲਾਂ ਵਾਸਤੇ ਤਾਂ ਸਿਰਫ ਆਰਜ਼ੀ ਕੰਮ ਹੋਣ, ਜਿਵੇਂ ਜੇਹਲ ਦੇ ਅੰਦਰਲੇ ਛੋਟੇ ਮੋਟੇ ਕੰਮ,ਸਬਜ਼ੀਆਂ ਲਵੌਣੀਆਂ, ਉਣਾਈ ਬੁਣਾਈ ਤੇ ਮੁੰਜ ਕੁਟਾਈ। ਦੂਸਰੀਆਂ ਜੇਹਲਾਂ ਦੇ ਕੈਦੀਆਂ ਨੂੰ ਮਿਆਦੀ ਕੰਮ ਸਿਖਾਏ ਜਾਣ, ਜਿਵੇਂ ਲਕੜੀ ਦਾ ਕੰਮ ਤ੍ਰੇਸਾਰੀ ਲੋਹਾ ਕੁਟਨਾਂ ਆਦ।

ਤੀਸਰੀ ਕਿਸਮ ਦੇ ਕੈਦੀਆਂ ਨੂੰ ਤਮਾਮ ਕਿਸਮ ਦੇ ਮਿਆਦੀ ਕੰਮ ਕਰਾਏ ਜਾਣ। ਇਹਨਾਂ ਤੋਂ ਚੰਗਾ ਕੰਮ ਲੈਣ ਲਈ ਵਿਚੋਂ ਕੁਝ ਹਿਸਾ ਆਮਦਨ ਦਾ ਵੀ ਇਹਨਾਂ ਨੂੰ ਦਿਤਾ ਜਾਵੇ।

ਐਸੇ ਕਾਰਖਾਨੇ ਜਿਨਾਂ ਵਿਚ ੨ ਤੋਂ ੪ ਹਜ਼ਾਰ ਤਕ ਆਦਮੀਆਂ ਦੀ ਜ਼ਰੂਰਤ ਪੈਂਦੀ ਹੈ ਸਭ ਜੇਹਲਾਂ ਦੇ ਵਿਚ ਹੀ ਖੋਹਲੇ ਜਾਣ। ਜਾਂ ਜੇਹਲਾਂ ਨੂੰ ਹੀ ਓਹਨਾ ਥਾਂਵਾਂ ਤੇ ਬਦਲ ਦਿਤਾ ਜਾਵੇ,ਜਿਥੇ ਕਿ ਐਸੇ ਕਾਰਖਾਨੇ ਖੋਲਣੇ ਜ਼ਰੂਰੀ ਸਮਝੇ ਜਾਣ। ਜੇਹਲਾਂ ਵਿਚ ਏਸ ਕਿਸਮ ਦੇ ਕਾਰਖਾਨੇ ਖੋਲੇ ਜਾ ਸਕਦੇ ਹਨ, ਜਿਵੇਂ ਚਿਟੇ ਲੋਹੇ ਦੇ ਬਰਤਨ ਬਣੌਣ ਦਾ ਕੰਮ ਇੰਜਨ ਢਾਲਣ ਦਾ ਕਾਰਖਾਨਾਂ, ਕਾਗਜ਼ ਦੀ ਮਿਲ, ਜਾਂ ਹੋਰ ਸਰਕਾਰੀ ਸਕੀਮਾਂ ਦੇ ਮਤਹਿਤ ਖੁਲਣ ਵਾਲੇ ਕਾਰਖਾਨੇ, ਜੋ ਜੇਹਲਾਂ ਲਈ ਫੈਦੇਮੰਦ ਸਾਬਤ ਹੋਣ।

ਏਹ ਖਿਆਲ ਕਰਨਾਂ ਠੀਕ ਨਹੀਂ ਕਿ ਅਜੇਹੇ ਔਖੇ ਕੰਮਾਂ ਨੂੰ ਕੈਦੀ ਕਿਵੇਂ ਕਰ ਸਕਣਗੇ? ੨੦ ਸਾਲਾਂ ਦਾ ਅਰਸਾ ਜ਼ਿੰਦਗੀ ਵਿਚ ਬੜਾ ਵਡਾ ਹੁੰਦਾ ਹੈ, ਤੇ ਏਸ ਅਰਸੇ ਵਿਚ ਕੈਦੀ ਕੀ ਕੁਝ ਨਹੀਂ ਕਰ ਸਕਦੇ? ਦਸਤਕਾਰੀ ਦੇ ਕੰਮਾਂ ਦੀ ਟ੍ਰੇਨਿੰਗ ਦੋ ਸਾਲ ਦੀ ਬਹੁਤ ਹੁੰਦੀ ਹੈ। ਏਨੇ ਅਰਸੇ ਵਿਚ ਕੈਦੀ ਬੜੀ ਚੰਗੀ ਤਰਾਂ ਕੰਮ ਸਿਖ ਸਕਦੇ ਹਨ। ਲਾਇਕ ਆਦਮੀ ਤਾਂ ਵਡੇ ਵਡੇ ਇੰਜਨੀਅਰਾਂ ਨੂੰ ਮਾਤ ਪਾ ਦੇਣਗੇ। ਕਿਉਂਕਿ ਮੁਜਰਮ ਪਿੰਡਾਂ ਦੇ ਆਮ ਆਦਮੀਆਂ ਨਾਲੋਂ ਕਿਤੇ ਚੁਸਤ ਤੇ ਕੰਮ ਕਰਨ ਦੀ ਤਾਕਤ ਰਖਦੇ ਹਨ। ਬੁਰਾਈ ਏਹ ਜੇਹਲ ਕਟਣ ਲਈ ਨਹੀਂ ਕਰਦੇ। ਵਾਹ ਲਗਦੀ ਅਖੀਂ ਘਟਾ ਪਾਕੇ ਨਿਕਲ ਜਾਣਦਾ ਹੀ ਇਹਨਾਂ ਦਾ ਖਿਆਲ ਹੁੰਦਾ ਹੈ। ਪਰ ਕੁਝ ਫੇਹਲ ਹੋ ਜਾਂਦੇ ਹਨ ਜੋ ਜੇਹਲਾਂ ਭੁਗਤਦੇ ਹਨ। ਬਹੁਤੇ ਕਾਮਯਾਬ ਹੀ ਰਹਿੰਦੇ ਹਨ।

ਨਵੇਂ ਕਾਰਖਾਨਿਆਂ ਲਈ ਪੁਰਾਣੇ ਕਿਲੇ ਵੀ ਕੰਮ ਦੇ ਸਕਦੇ ਹਨ, ਜਿਨਾਂ ਦੀ ਥੋੜੀ ਬਹੁਤੀ ਮੁਰੰਮਤ ਦੀ ਲੋੜ ਹੈ, ਵਰਨਾਂ ਸਭ ਕੁਝ ਮੁਕੰਮਲ ਹੁੰਦਾ ਹੈ। ਬਹੁਤੇ ਕਿਲਿਆਂ ਵਿਚ ਕੈਦੀ ਵੀ ਰਹਿ ਸਕਦੇ ਹਨ ਤੇ

# ਟਕਸਾਲ

ਇਸ ਲੇਖ ਵਿਚ ਦਸਿਆ ਗਿਆ ਹੈ ਕਿ ਭਾਰਤ ਵਿਚ ਰੁਪਏ ਪੈਸੇ ਕਿਥੇ ਤੇ ਕਿਵੇਂ ਤਿਆਰ ਹੁੰਦੇ ਹਨ।

ਭਾਰਤ ਵਿਚ ਨਵੇਂ ਢੰਗ ਦੀ ਸਭ ਤੋਂ ਪਹਿਲੀ ਟਕਸਾਲ ਅਜ ਤੋਂ ਸਵਾ ਸੌ ਸਾਲ ਪਹਿਲਾਂ ਕਲਕਤੇ ਵਿਚ ਕਾਇਮ ਕੀਤੀ ਗਈ ਜਿਸ ਵਿਚ ੧੮-੯ ਸੰਨ ਵਿਚ ਪਹਿਲਾ ਸਿਕਾ ਢਾਲਿਆ ਗਿਆ।

ਇਸ ਵਿਚ ਵੀ ਘੰਟਾ ਡੇਢ ਲਖ ਸਿਕੇ ਤਿਆਰ ਹੋ ਸਕਦੇ ਸਨ। ਜੰਗ ਦੇ ਦਿਨਾਂ ਵਿਚ ਇਸ ਟਕਸਾਲ ਨੇ ਆਮ ਸਾਲਾਂ ਨਾਲੋਂ ਤਿੰਨ ਗੁਣਾਂ ਬਹੁਤਾ ਕੰਮ ਕੀਤਾ, ਯਾਨੀ ੩੫ ਲਖ ਸਿਕੇ ਰੋਜ਼ਾਨਾ ਤਿਆਰ ਕੀਤੇ। ਹੁਣ ਤਕ ਕਲਕਤੇ ਦੀ ਟਕਸਾਲ ਰਾਣੀ ਰਹੀ ਹੈ, ਪਰ ੧੯੫੨ ਵਿਚ ਇਸਦੀ ਥਾਂ ਕਲਕਤੇ ਦੇ ਨੇੜੇ ਅਲੀਪੁਰ ਵਿਚ ਬਣੀ ਟਕਸਾਲ ਨੇ ਲੈ ਲਈ ਹੈ। ਇਸਦਾ ਨਾਮ ਹੈ 'ਇੰਡੀਆ ਗੌਰਮਿੰਟ ਅਲੀਪੁਰ।

ਕਲਕਤੇ ਦੀ ਟਕਸਾਲ ਨੇ ਭਾਰਤ ਤੋਂ ਬਿਨਾਂ ਅਸਟ੍ਰੇਲੀਆ, ਲੰਕਾ, ਮਿਸਰ, ਸਾਊਦੀ ਅਰਬ ਭੂਟਾਨ ਪਾਕਸਤਾਨ ਤੇ ਸਟ੍ਰੇਟਸ ਸੈਟਲ ਮੈਂਟਸ ਨੂੰ ਵੀ ਰੁਪਏ ਤਿਆਰ ਕਰਕੇ ਦਿਤੇ ਹਨ।

ਹੁਣ ਏਸ ਵਿਚ ਰੁਪਏ ਬਣੌਣ ਦਾ ਕੰਮ ਬੰਦ ਕਰ ਦਿਤਾ ਗਿਆ ਹੈ, ਜਦੋਂ ਤਕ ਏਸਦੇ ਭਵਿਖ ਦਾ ਫੈਸਲਾ ਨਾਂ ਹੋ ਜਾਵੇ, ਏਸ ਨੂੰ ਸਟੋਰ ਕਰ ਦਿਤਾ ਗਿਆ ਹੈ।

## ਬੰਬਈ ਦੀ ਟਕਸਾਲ—

ਏਹ ਵੀ ਕਲਕਤੇ ਦੀ ਟਕਸਾਲ ਦੇ ਨਾਲ ਹੀ ਫਿਟ ਕੀਤੀ ਗਈ ਸੀ ਤੇ ਰੋਜ਼ਾਨਾ (੮ ਘੰਟੇ ਵਿਚ) ੧੦ ਲਖ ਸਿਕੇ ਬਣੌਂਦੀ ਹੈ।

ਏਸ ਟਕਸਾਲ ਵਿਚ ਚਾਂਦੀ ਨੂੰ ਸੋਧਣ ਲਈ ਬਹੁਤ ਵਡੀ ਰੀਫਾਈਨਰੀ (ਧਾਤੂਸੋਧਕ) ਹੈ। ਬਿਜਲੀ ਨਾਲ ਏਥੇ ਕੰਮ ਹੁੰਦਾ ਹੈ, ਤੇ ਦੁਨੀਆਂ ਦੀਆਂ ਸਭ ਤੋਂ ਵਡੀਆਂ ਧਾਤੂ ਸੋਧਕਾਂ ਵਿਚੋਂ ਇਕ ਹੈ। ਜਿਸ ਵਿਚ ੪੦ ਮਣ ਚਾਂਦੀ ਰੋਜ਼ਾਨਾ ਸੁਧ ਹੋ ਸਕਦੀ ਹੈ।

---

ਕਾਰਖਾਨੇ ਲਈ ਵੀ ਥਾਂ ਖੁਲ੍ਹਾ ਹੁੰਦਾ ਹੈ। ਲਾਇਕ ਆਦਮੀ ਲੋੜ ਵਲੋ ਬਾਹਰੋਂ ਵੀ ਲਾਏ ਜਾ ਸਕਦੇ ਹਨ।

ਫੈਕਟਰੀਆਂ ਅਜ ਵੀ ਹਨ ਜੇਹਲਾਂ ਵਿਚ ਪਰ ਬਰਾਏ ਨਾਮ। ਉਹਨਾਂ ਦਾ ਪੈਮਾਨਾਂ ਕੋਈ ਨਹੀਂ ਕਿ ਕਿਨਾਂ ਕੁ ਕੰਮ ਕਰਨਾਂ ਹੈ। ਜੋ ਹੋ ਰਹਿਆ ਥਹੁਤ ਹੈ। ਹੋਏ ਕੰਮ ਵਿਚ ਵੀ ਬਹੁਤਾ ਹਿਸਾ ਜੇਹਲ ਦੇ ਅਫਸਰਾਂ ਦਾ ਹੀ ਹੁੰਦਾ ਹੈ। ਕਿਉਂਕਿ ਬਲੈਕ ਦੀ ਦੇਵੀ ਹਰ ਥਾਂ ਪੂਰੀ ਸਫਲਤਾ ਨਾਲ ਕੰਮ ਕਰ ਰਹੀ ਹੈ। ਕਈ ਕੇਸ ਤਾਂ ਪਬਲਿਕ ਸਾਮਣੇ ਐਸੇ ਵੀ ਆ ਜਾਂਦੇ ਹਨ ਜਿਨਾਂ ਵਿਚ ਨਾਂ ਖਾਣ ਵਾਲੇ ਅਫਸਰ ਰਗੜ ਦਿਤੇ ਜਾਂਦੇ ਹਨ ਤੇ ਛਕੌਣ ਛਕੌਣ ਵਾਲੇ ਸਾਫ ਬਚ ਜਾਂਦੇ ਹਨ। ਸਚ ਹੈ, ਸੌ ਬਘਿਆੜਾਂ ਵਿਚ ਇਕ ਹਰਨ ਦਾ ਕੀ ਮੁੱਲ।

[ਰਾਜਿੰਦਰ ਸਿੰਘ]

ਏਥੇ ਸਤ ਮਣ ਸੋਨਾ ਵੀ ਰੋਜ਼ਾਨਾ ਸ਼ੁਧ ਹੋ ਸਕਦਾ ਹੈ, ਜਿਸਦੀ ਕੀਮਤ ਦਸ ਲਖ ਤੋਂ ਉਤੇ ਬਣਦੀ ਹੈ।

## ਹੈਦਰਾਬਾਦ—

ਇਹ ਟਕਸਾਲ ਨਜ਼ਾਮ ਦੀ ਨਿਜੀ ਸੀ। ਪਲੀਸ ਐਕਸ਼ਨ ਤੋ ਪਿਛੋਂ ਭਾਰਤੀ ਸਰਕਾਰ ਨੇ ਏਸਨੂੰ ਆਪਦੇ ਕਬਜੇ ਵਿਚ ਲੈ ਲਿਆ ਹੈ। ਜਿਸ ਨਾਲ ਲਾਹੌਰ ਦੀ ਟਕਸਾਲ ਦਾ ਕੁਝ ਘਾਟਾ ਪੂਰਾ ਹੋ ਗਿਆ ਹੈ ਜੋ ਪਾਕਿਸਤਾਨ ਦੇ ਕਬਜ਼ੇ ਵਿਚ ਚਲੀ ਗਈ ਹੈ। ਲਹੌਰ ਵਿਚ ਰੋਜ਼ਾਨਾ ੬ ਲਖ ਸਿਕੇ ਤਿਆਰ ਹੁੰਦੇ ਸਨ ਪਰ ਹੈਦਰਾਬਾਦ ਵਾਲੀ ਵਿਚ ਕੁਲ ਸਾਢੇ ਤਿੰਨ ਲਖ। ਹੁਣ ਇਹ ਬੰਬਈ ਟਕਸਾਲ ਦਾ ਹਿਸਾ ਬਣਾ ਦਿਤੀ ਗਈ ਹੈ।

## ਅਲੀਪੁਰ—

ਕਲਕਤੇ ਤੇ ਬੰਬਈ ਦੀਆਂ ਟਕਸਾਲਾਂ ਦੁਨੀਆਂ ਦੀਆਂ ਸਭ ਤੋਂ ਵਡੀਆਂ ਟਕਸਾਲਾਂ ਵਿਚੋਂ ਹਨ। ਇਹਨਾਂ ਨਾਲ ਦੀ ਵਡੀ ਟਕਸਾਲ ਸਿਰਫ ਅਮਰੀਕਾ ਵਿਚ ਹੈ। ਪਰ ਕਲਕਤੇ ਦੀ ਟਕਸਾਲ ਨੂੰ ਸੰਨਿਆਸ ਦੇਣ ਵਾਲੀ ਅਲੀਪੁਰ ਦੀ ਨਵੀਂ ਟਕਸਾਲ ਦੁਨੀਆਂ ਵਿਚ ਸਭ ਤੋਂ ਵਡੀ ਹੈ। ਏਸ ਵਿਚ ਨਵੀਂ ਕਿਸਮ ਦੀਆਂ ਮਸ਼ੀਨਾਂ ਫਿਟ ਕੀਤੀਆਂ ਗਈਆਂ ਹਨ, ਤੇ ਕੁਝ ਮਸ਼ੀਨਾਂ ਆ ਰਹੀਆਂ ਹਨ।

ਇਹ ਟਕਸਾਲ ਅਜ ਕਲ ਰੋਜ਼ਾਨਾ ੮ ਘੰਟੇ ਵਿਚ ਸਾਢੇ ਬਾਰਾਂ ਲਖ ਸਿਕੇ ਤਿਆਰ ਕਰਦੀ ਹੈ। ਇਸਦੀ ਏਹ ਤਾਕਤ ਲੰਦਨ ਦੀ ਰਾਇਲਮਿੰਟ ਨਾਲੋਂ ਦੂਣੀ ਹੈ। ਅਗੇ ਤੋਂ ਏਹ ਹੋਰ ਵੀ ਜ਼ਿਆਦਾ ਸਿਕੇ ਬਣਾਏਗੀ।

ਏਸਦਾ ਸਭ ਤੋਂ ਵਡਾ ਗੁਣ ਹੈ ਨਿਕਲ ਦੇ ਸਿਕੇ ਤਿਆਰ ਕਰਨਾ। ਜੋ ਸਭ ਤੋਂ ਔਖਾ ਕੰਮ ਹੈ, ਕਿਉਂਕਿ ਨਿਕਲ ਦੇ ਸਿਕੇ ਤਿਆਰ ਕਰਨ ਲਈ ਖਾਸ ਕਿਸਮ ਦੀ ਮਸ਼ੀਨਰੀ ਦੀ ਲੋੜ ਹੈ। ਦੁਨੀਆਂ ਦੇ ਕੁਝ ਹੀ ਮੁਲਕਾਂ ਵਿਚ ਏਸ ਕਿਸਮ ਦੀਆਂ ਮਸ਼ੀਨਾਂ ਫਿਟ ਹਨ।

## ਨਿਕਲ—

ਅਜ ਕਲ ਨਿਕਲ ਦੇ ਸਿਕੇ ਚਾਲੂ ਹੋ ਰਹੇ ਹਨ। ਜਿਸਦੇ ਦੋ ਕਾਰਨ ਹਨ। ਪਹਿਲਾ ਏਹ ਕਿ ਨਿਕਲ ਲੋਹੇ ਨਾਲੋਂ ਵੀ ਜ਼ਿਆਦਾ ਤੇਜ਼ ਗਰਮੀ ਨਾਲ ਪਿਘਲਦਾ ਹੈ, ਜੋ ਸਿਵਾਏ ਬਿਜਲੀ ਦੇ ਹੋਰ ਕਿਸੇਤਰਾਂ ਵੀ ਪੈਦਾ ਨਹੀਂ ਹੋ ਸਕਦੀ। ਜਿਸ ਕਰਕੇ ਚੋਰੀ ਰੁਪਏ ਬਣੌਣ ਵਾਲੇ ਰੁਪਏ ਨਹੀਂ ਬਣਾ ਸਕਣਗੇ। ਦੂਸਰਾ ਇਹ ਕਿ ਨਿਕਲ ਚਮਕ ਪਥਰ ਨਾਲ ਖਿਚਿਆ ਜਾ ਸਕਦਾ ਹੈ, ਜਦੋਂ ਕਿ ਹੋਰ ਕੋਈ ਵੀ ਸਫੈਦ ਧਾਤ ਨਹੀਂ ਖਿਚੀ ਜਾ ਸਕਦੀ। ਏਸ ਵਾਸਤੇ ਜੇ ਕੋਈ ਕਿਸੇ ਹੋਰ ਚਿਟੀ ਧਾਤ ਦੇ ਨਕਲੀ ਸਿਕੇ ਤਿਆਰ ਹੋਣਗੇ ਤਾਂ ਚਮਕ ਪਥਰ ਓਹਨਾਂ ਨੂੰ ਨਹੀਂ ਖਿਚੇਗਾ। ਚਮਕ ਪਥਰ ਹੀ ਖਰੇ ਸਿਕੇ ਪਰਖਣ ਦੀ ਕਸਵਟੀ ਹੈ।

ਇਹ ਟਕਸਾਲ ਵਿਹਲ ਦੇ ਦਿਨਾਂ ਵਿਚ ਦੂਸਰੇ ਮੁਲਕਾਂ ਨੂੰ ਵੀ ਸਿਕੇ ਢਾਲਕੇ ਦੇਵੇਗੀ।

ਅਲੀਪੁਰ ਟਕਸਾਲ ਵਿਚ ਸਿਕਿਆਂ ਦੇ ਕੰਮ ਔਣ ਵਾਲੀਆਂ ਧਾਤਾਂ ਦੀ ਪਰਖ ਤੇ ਉਹਨਾਂ ਦਾ ਮੁਲ ਵੀ ਥੀਂਗਿਆ ਜਾਇਆ ਕਰੇਗਾ। ਏਸ ਵਿਚ ਵਪਾਰੀਆਂ ਵਲੋਂ ਜਾ

ਦੂਸਰੇ ਮੁਲਕ ਦਿਆਂ ਬੈਂਕਾਂ ਵਲੋਂ ਦਿਤੇ ਗਏ ਸੋਨੇ ਦੀ ਪਰਖ ਵੀ ਹੋਵੇਗੀ ਤੇ ਓਹਨਾਂ ਨੂੰ ਸੋਧਿਆ ਵੀ ਜਾਵੇਗਾ।

## ਤਮਗੇ ਬਣੌਣੇ—

ਏਹ ਟਕਸਾਲਾਂ, ਇਨਾਮ ਵਿਚ ਦਿਤੇ ਜਾਣ ਵਾਲੇ ਤਮਗੇ ਵੀ ਤਿਆਰ ਕਰਦੀਆਂ ਹਨ। ਭਾਰਤ ਦੇ ਜੁਆਨਾ ਨੂੰ ਬਹਾਦਰੀ ਵਿਚ ਦਿਤੇ ਜਾਣ ਵਾਲੇ ਸਭ ਤੋਂ ਵਧੀਆ ਇਨਾਮ 'ਪਰਮਵੀਰ ਚਕਰ' ਤੇ 'ਮਹਾਂਵੀਰ ਚਕਰ' ਵੀ ਏਥੇ ਹੀ ਤਿਆਰ ਕੀਤੇ ਜਾਂਦੇ ਹਨ। ਅਗੋਂ ਤੋਂ ਆਮ ਲੋਕੀਂ ਵੀ ਏਥੋਂ ਤਮਗੇ ਬਣਵਾ ਸਕਿਆ ਕਰਨਗੇ। ਸਿਕੇ ਢਾਲਦੀਆਂ ਹੋਈਆਂ ਏਹ ਟਕਸਾਲਾਂ ਰੋਜਾਨਾ ਫ਼ੀ ਟਕਸਾਲ ੪ ਹਜ਼ਾਰ ਤਮਗੇ ਵੀ ਤਿਆਰ ਕਰ ਸਕਦੀਆਂ ਹਨ।

੧੯੪੦ ਤਕ ਜਿਨੇ ਸਿਕੇ ਤਿਆਰ ਹੁੰਦੇ ਸਨ ਓਹ ਚਾਂਦੀ ਦੇ ਬਣਦੇ ਸਨ, ਜਿੰਨਾਂ ਵਿਚ ਸਿਰਫ ਬਾਰਵਾਂ ਹਿਸਾ ਤਾਂਬੇ ਦੀ ਮਿਲਾਵਟ ਸੀ। ਜੰਗ ਵਿਚ ਜਦੋਂ ਚਾਂਦੀ ਰੁਪਏ ਤੋਲੇ ਤੋਂ ਮਹਿੰਗੀ ਹੋ ਗਈ ਤਾਂ ਚਾਂਦੀ ਵਿਚ ਅਧੋ ਅਧ ਮਿਲਾਵਟ ਕਰ ਦਿਤੀ ਗਈ।

ਹੁਣ ਸਰਕਾਰ 'ਖਰੇ ਖਜਾਨੇ ਪਾਈਐ ਖੋਟੇ ਸਿਟੀਐ ਬਾਹਰਵਾਰ।' ਵਾਂਗ ਚਾਂਦੀ ਦੇ ਸਿਕੇ ਵਾਪਸ ਲੈ ਰਹੀ ਹੈ ਤੇ ਖੋਟੇ ਯਾਨੀ ਨਿਕਲ ਦੇ ਸਿਕੇ ਵਾੜ ਵਿਚ ਸਿਟਣ ਦੀ ਬਜਾਏ ਲੋਕਾਂ ਨੂੰ ਦੇ ਰਹੀ ਹੈ।

ਪਹਿਲੇ ਦੁਆਨੀ ਤੇ ਚੁਆਨੀ ਚਿਟੇ ਤਾਂਬੇ ਦੀ ਤਿਆਰ ਹੁੰਦੀ ਸੀ ਫਿਰ ਪਿਤਲ ਦੀ ਢਲਣੀ ਸ਼ੁਰੂ ਹੋ ਗਈ। ਜਿਸਤੇ ਨਕਲੀ ਸਿਕੇ ਤਿਆਰ ਹੋਣ ਲਗ ਪਏ। ਪਿਤਲ ਅਸਾਨੀ ਨਾਲ ਢਲ ਜਾਂਦਾ ਹੈ, ਏਸ ਲਈ ਜਾਹਲਾਂ ਨੇ ਜਾਹਲੀ ਟਕਸਾਲਾਂ ਖੋਲ ਲਈਆਂ ਤੇ ਏਸਤਰਾਂ ਗੌਰਮਿੰਟ ਨੂੰ ਟਕਸਾਲ ਉਤੇ ਜੋ ਫ਼ਜ਼ੂਲ ਖਰਚੀ ਕਰਨੀ ਪੈਂਦੀ ਸੀ ਓਹ ਬਚ ਰਹੀ।

ਹੁਣ ਪਿਤਲ ਦੇ ਸਿਕੇ ਬੰਦ ਕਰਕੇ ਸਰਕਾਰ ਓਹਨਾਂ ਨੂੰ ਵਾਪਸ ਲੈ ਰਹੀ ਹੈ, ਜਿਨਾਂ ਵਿਚ ਪੰਜਵੇਂ ਹਿਸੇ ਦੇ ਸਿਕੇ ਨਕਲੀ ਹਨ।

ਸਿਕਿਆਂ ਵਿਚ ਸਭ ਤੋਂ ਵਧ ਸ਼ਕਲਾਂ ਪੈਸੇ ਨੇ ਬਦਲੀਆਂ। ਪਹਿਲੇ ਪੈਸਾ ਕਾਫੀ ਭਾਰਾ ਸੀ। ਜੰਗ ਵਿਚ ਤਾਂਬਾ ਮਹਿੰਗਾ ਹੋ ਗਿਆ ਤਾਂ ਲੋਕਾਂ ਨੇ ਪੈਸੇ ਕਠੇ ਕਰਕੇ ਢਾਲ ਢਾਲਕੇ ਤਾਂਬਾ ਬਨਾਕੇ ਵੇਚਣਾਂ ਸ਼ੁਰੂ ਕਰ ਦਿਤਾ। ਫਿਰ ਸਰਕਾਰ ਨੇ ਗਲੀ ਵਾਲੇ ਪੈਸੇ ਕਢੇ। ਲੋਕਾਂ ਨੇ ਵਾਸ਼ਲਾਂ ਦਾ ਕੰਮ ਲੈਣਾ ਸ਼ੁਰੂ ਕਰ ਦਿਤਾ। ਫਿਰ ਸਰਕਾਰ ਨੇ ਕੁਝ ਭਾਰੇ ਪੈਸੇ ਤਿਆਰ ਕਰਨੇ ਸ਼ੁਰੂ ਕਰ ਦਿਤੇ ਹਨ, ਜਿੰਨਾਂ ਉਤੇ ਤਿੰਨਾਂ ਸ਼ੇਰਾਂ ਦਾ ਮੂੰਹ ਹੈ।

ਅਧਾ ਪੈਸਾ ਤੇ ਪਾਈਆਂ ਬਣੌਣੀਆਂ ਬੰਦ ਕਰ ਦਿਤੀਆਂ ਗਈਆਂ ਹਨ। ਏਹਨਾਂ ਉਤੇ ਕੀਮਤ ਨਾਲੋਂ ਮਜੂਰੀ ਬਹੁਤੀ ਖਰਚ ਔਂਦੀ ਸੀ। ਬਜ਼ਾਰ ਵਿਚ ਏਹਨਾਂ ਦੀ ਕੀਮਤ ਕੋਈ ਨਹੀਂ ਸੀ ਰਹੀ ਸਿਵਾਏ ਹਿਸਾਬ ਗਿਣਨ ਤੋਂ। ਕਹਿੰਦੇ ਨੇ ਪਾਈ ਉਤੇ ਅਧੇ ਪੈਸੇ ਤੋਂ ਉਤੇ ਖਰਚ ਬਹਿੰਦਾ ਸੀ ਤੇ ਤਾਂਬਾ ਫਾਲਤੂ। ਏਹ ਦੋਵੇਂ ਸਿਕੇ ਅਗੋ ਤੋਂ ਵੀ ਨਹੀਂ ਬਣਾਏ ਜਾਣਗੇ, ਕਿਉਂਕਿ ਸਰਕਾਰ ਦਾ ਖਿਆਲ ਹੈ ਕਿ ਅਗਲਾ ਮੰਦਵਾੜਾ ਤੇ ਸਿਕੇ ਦੀ ਮਹਿੰਗਾਈ ਹੁਣ ਨਹੀਂ ਆਵੇਗੀ। ਜਦੋਂ ਪੈਸੇ ਦੀ ਛਟਾਕੀ ਖੰਡ ਮਿਲਦੀ ਹੁੰਦੀ ਸੀ।

ਸਭ ਤੋਂ ਵਡੀ ਤਬਦੀਲੀ ਏਹ ਹੋਈ ਹੈ,

ਭਾਰਤ ਦੀਆ ਟਕਸਾਲਾਂ ਵਿਚ ਅੰਗ੍ਰੇਜ਼ਾਂ ਦੀ ਬਜਾਏ ਹੁਣ ਹਿੰਦੋਸਤਾਨੀ 'ਮਿੰਟ ਮਾਸਟਰ' (ਸਿਕਾ ਮਾਸਟਰ) ਆ ਗਏ ਹਨ।

## ਸਿਕੇ ਕਿਵੇਂ ਢਲਦੇ ਹਨ—

ਪਹਿਲੋਂ ਭਠੀ ਵਿਚ ਧਾਤ ਪਿਘਲਾਈ ਜਾਂਦੀ ਹੈ, ਫਿਰ ਸਚਿਆਂ ਵਿਚ ਪਾਕੇ ਚੌਰਸ ਪਤਰੇ ਬਣਾ ਦਿਤੇ ਜਾਂਦੇ ਹਨ। ਫਿਰ ਪਤ-ਰਿਆਂ ਨੂੰ ਰੋਲਿੰਗ ਮਿਲ ਵਿਚ ਪਾਕੇ ਦਬਾ-ਇਆ ਜਾਂਦਾ ਹੈ, ਦੋ ਤਿੰਨ ਵਾਰ ਏਸੇ ਮਸ਼ੀਨ ਵਿਚੋਂ ਦੀ ਲੰਘਾ ਕੇ ਏਸਨੂੰ ਵੇਲ ਵੇਲਕੇ ਏਨੀ ਮੋਟੀ ਬਣਾ ਦਿਤਾ ਜਾਂਦਾ ਹੈ ਜਿਨੀ ਮੁਟਾਈ ਦੀ ਸਿਕੇ ਲਈ ਲੋੜ ਹੈ।

ਵੇਲੀਆਂ ਪਤੀਆਂ ਨੂੰ ਫਿਰ ਬਿਜਲੀ ਦੀ ਭਠੀ ਵਿਚੋਂ ਦੀ ਲੰਘਾਇਆ ਜਾਂਦਾ ਹੈ ਤਾਂਕਿ ਪਤਰੀਆਂ ਨਰਮ ਹੋ ਜਾਣ।

ਨਰਮ ਪਤਰੀਆਂ ਨੂੰ 'ਬਲੈਂਕਿੰਗ ਪ੍ਰੈਸ' ਵਿਚੋਂ ਦੀ ਕਢਿਆ ਜਾਂਦਾ ਹੈ ਜੋ ਦਬਾ ਦਬਾਕੇ ਸਿਕੇ ਦੇ ਸਾਈਜ਼ ਦੇ ਗੋਲ ਟੁਕੜੇ ਕਟ ਕਟ ਸੁਟੀ ਜਾਂਦਾ ਹੈ। ਜਿਵੇਂ ਲੋਹੇ ਦੇ ਬਟਨ ਬਣੌਣ ਵਾਲੀਆਂ ਮਸ਼ੀਨਾਂ ਪਤਰੀ ਵਿਚੋਂ ਗੁਲਾਈ ਕਟਕੇ ਛਾਨਣਾ ਜਿਹਾ ਬਣਾਕੇ ਪਤਰੀ ਨੂੰ ਸਿਟ ਦੇਂਦੀਆਂ ਹਨ। ਜੇ ਰੁਪੈ ਬਣੌਣੇ ਹੋਣ ਤਾਂ ਰੁਪਏ ਜੇਡੇ ਗੋਲ ਰੋਲ ਟੁਕੜੇ ਕਟ ਕਟਕ ਏਹ ਮਸ਼ੀਨ ਸੁਟੀ ਜਾਂਦੀ ਹੈ। ਜਿਨਾ ਨੂੰ 'ਕਾਇਨ ਬਲੈਂਕਸ' ਕਹਿੰਦੇ ਹਨ, ਫੇਰ ਅਨਠਪੇ ਸਿਕਿਆਂ ਨੂੰ ਪਰਖਿਆ ਜਾਂਦਾ ਹੈ ਕਿ ਕਿਸੇ ਦੀ ਗੁਲਾਈ ਘਟ ਵਧ ਤਾਂ ਨਹੀਂ। ਖਰਾਬ ਬਲੈਂਕਾਂ ਨੂੰ ਕਢ ਦਿਤਾ ਜਾਂਦਾ ਹੈ। ਫਿਰ ਗੋਲ ਘੁੰਮਣ ਵਾਲੇ ਢੋਲ ਵਿਚ ਏਨਾਂ ਗੋਲ ਪਤਰਿਆਂ ਨੂੰ ਸੁਟਕੇ ਖੂਬ ਸਾਫ ਕਰ ਦਿਤਾ ਜਾਂਦਾ ਹੈ, ਧੋ ਧੋਕੇ ਲਿਸ਼ਕਾਇਆ ਜਾਂਦਾ ਹੈ, ਫਿਰ ਸਾਫ਼ ਕੀਤੇ ਹੋਏ ਪਤਰਿਆਂ ਨੂੰ ਠਪਣ ਲਈ ਇਕ ਭਾਰੇ ਮਸ਼ੀਨ ਪ੍ਰੈਸ ਵਿਚੋਂ ਦੀ ਲੰਘਾਇਆ ਜਾਂਦਾ ਹੈ ਜੋ ਇਕੋ ਵਾਰ ਹੀ ਪਤਰੇ ਦੇ ਦੋਵੀਂ ਪਾਸੀਂ ਠਪੇ ਲਾਕੇ ਰੁਪਏ ਅਠਿਆਨੀਆਂ ਚੁਆਨੀਆਂ ਬਣਾ ੨ ਸੁਟੀ ਜਾਂਦਾ ਹੈ। ਏਸ ਵਿਚ ਇਕ ਇਕ ਮਿੰਟ ਵਿਚ ੧੨੦ ਸਿਕੇ ਛਪ ਸਕਦੇ ਹਨ।

ਛਪ ਜਾਣ ਪਿਛੋਂ ਸਿਕਿਆਂ ਨੂੰ ਪਰਖਿਆ ਜਾਂਦਾ ਹੈ ਕਿ ਕੋਈ ਖਰਾਬ ਤਾਂ ਨਹੀਂ। ਏਸ ਕੰਮ ਲਈ ਬਹੁਤ ਸਾਰੇ ਆਦਮੀ ਨੀਯਤ ਹਨ ਜੋ ਪਰਖਦੇ ਹਨ। ਬਾਦ ਵਿਚ ਏਹਨਾਂ ਨੂੰ ਥਾਲਟਿਆਂ ਵਿਚ ਭਰ ਭਰ ਬੰਦ ਕਰ ਦਿੰਦੇ ਹਨ, ਫਿਰ ਰੀਜ਼ਰਵ ਬੈਂਕ ਆਫ਼ ਇੰਡੀਆ ਦੇ ਹਵਾਲੇ ਕਰ ਦਿਤੇ ਜਾਂਦੇ ਹਨ।

## ਨਿਕਲ ਕਿਉਂ—

ਚਾਂਦੀ ਤਾਂਬਾ ਪਿਤਲ ਸਭ ਨਰਮ ਧਾਤਾਂ ਹਨ ਜਿੰਨਾਂ ਨੂੰ ਨਕਲੀ ਬਣੌਣ ਵਾਲੇ ਸੌਖਿ-ਆਈ ਨਾਲ ਵਰਤ ਲੈਂਦੇ ਹਨ, ਤੇ ਗੌਰਮਿੰਟ ਦੇ ਸਾਰਾ ਜ਼ੋਰ ਲੌਣ ਤੇ ਵੀ ਓਹ ਬਣੌਣੇ ਬੰਦ ਨਹੀਂ ਹੁੰਦੇ। ਨਿਕਲ ਕਿਉਂਕਿ ਬਹੁਤ ਸਖਤ ਹੁੰਦਾ ਹੈ ਤੇ ਏਹ ਕਿਸੇਤਰਾਂ ਅਗ ਵਿਚ ਨਹੀਂ ਪਿਘਲ ਸਕਦਾ, ਤੇ ਬਿਜਲੀ ਦੀ ਭਠੀ ਓਹਨਾਂ ਨੂੰ ਮਿਲ ਨਹੀਂ ਸਕਦੀ, ਟਕਸਾਲ ਖੋਹਲਣ ਲਈ।

ਨਿਕਲ ਧੂਪ ਵਰਗਾ ਚਿਟਾ ਹੁੰਦਾ ਹੈ ਤੇ ਚਿਟਾ ਹੀ ਰਹਿੰਦਾ ਹੈ। ਏਹ ਰਖਿਆ ਵੀ ਰਹੇ ਤਾਂ ਏਸਨੂੰ ਜੰਗਾਲ ਨਹੀਂ ਲਗਦਾ ਤੇ ਨਾਂ ਹੀ ਏਸਦੇ ਬਣੇ ਹੋਏ ਸਿਕੇ ਕਿਸੇ ਹੋਰ ਤਰਾਂ ਖਰਾਬ ਹੁੰਦੇ ਹਨ।

# ਜੂਲੀਅਸ ਸੀਜ਼ਰ

ਰੋਮਨ ਦੇ ਕੁਈਂਟਲੀਜ਼ ਮਹੀਨੇ ਦਾ ਨਾਂ ਬਦਲਕੇ ਜੂਲੀਅਸ ਸੀਜ਼ਰ ਨੇ ਆਪਣੇ ਨਾਂ ਤੇ ਜੂਲੀਅਸ ਰਖ ਦਿਤਾ; ਜੋ ਵਿਗੜਕੇ ਅੰਗ੍ਰੇਜ਼ੀ ਵਿਚ ਜੁਲਾਈ ਬਣ ਗਿਆ। ਏਸ ਮਹੀਨੇ ਵਿਚ ਜੂਲੀਅਸ ਦਾ ਜਨਮ ਹੋਯਾ ਸੀ। ੧੫ ਮਾਰਚ ਵੀ ਉਸਦੀ ਜ਼ਿੰਦਗੀ ਦੀ ਯਾਦ-ਗਾਰ ਹੈ, ਕਿਉਂਕਿ ਏਸ ਦਿਨ ਏਸ ਦੇ ਮੰਨੇ ਆਦਮੀ ਬਰੂਟਸ ਤੇ ਉਸਦੇ ਸਾਥੀਆਂ ਨੇ ਜੂਲੀਅਸ ਨੂੰ ਕਤਲ ਕੀਤਾ ਸੀ। ਉਸਦੇ ਮਰਨ ਤੋਂ ਕੁਝ ਦਿਨ ਪਹਿਲੋਂ ਇਕ ਜੋਤਸ਼ੀ ਨੇ ਇਹ ਆਖਿਆ ਸੀ ਕਿ ੧੫ ਮਾਰਚ ਨੂੰ ਬਚਕੇ ਰਹਿਣਾਂ। ਕੁਝ ਚਿਰ ਪਿਛੋਂ ਜਦੋਂ ਓਹੋ ਜੋਤਸ਼ੀ ਫਿਰ ਮਿਲਿਆ ਤਾਂ ਜੂਲੀਅਸ ਨੇ ਮਖੌਲ ਨਾਲ ਉਸਨੂੰ ਕਿਹਾ-ਕੀ ੧੫ ਮਾਰਚ ਆ ਗਿਆ? ਜੋਤਸ਼ੀ ਨੇ ਆਖਿਆ ਅਜੇ ਗਿਆ ਨਹੀਂ। ੧੫ ਮਾਰਚ ਨੂੰ ਉਸ-ਦੀਆਂ ਤਿਨ ਔਰਤਾਂ ਵਿਚੋਂ ਇਕ ਨੇ ਯਾਦ ਰਖਿਆ ਸੀ, ਤੇ ਉਸਨੇ ਉਸ ਦਿਨ ਜੂਲੀ-ਅਸ ਨੂੰ ਬਾਹਰ ਜਾਣੋਂ ਰੋਕਿਆ ਵੀ, ਕਿਉਂ-ਕਿ ਪਹਿਲੀ ਰਾਤ ਰਾਣੀ ਨੂੰ ਬੁਰੇ ੨ ਸੁਪਨੇ ਦਿਖਾਈ ਦਿਤੇ ਸਨ ਪਰ-ਭਾਵੀ ਤੇ ਰਾਮ ਨਾਂ ਛੂਟਨ ਪਾਇਆ।

ਜੂਲੀਅਸ ਉਤੇ ਪਿਛੋਂ ਵਾਰ ਹੋ ਰਹੇ ਸਨ ਜਦੋਂ ਉਸਨੇ ਘੁੰਮਕੇ ਬਰੂਟਸ ਨੂੰ ਵੀ ਵਾਰ ਕਰਦਿਆਂ ਵੇਖਕੇ ਕਿਹਾ-ਤੂੰ ਵੀ ਬਰੂਟਸ! ਤੇ ਡਿਗਕੇ ਮਰ ਗਿਆ, ਅੰਗ੍ਰੇਜ਼ੀ ਵਿਚ—ਦਾਊ ਟੂ ਬਰੂਟਸ! ਮੁਹਾਵਰਾ ਬਣ ਗਿਆ ਹੈ। ਜੂਲੀਅਸ ਜਾਣਦਾ ਸੀ ਕਿ ਲੋਕ ਉਸਦੇ ਦੁਸ਼ਮਣ ਹਨ, ਪਰ ਉਸਨੂੰ ਏਹ ਪਤਾ ਨਹੀ ਸੀ ਕਿ ਬਰੂਟਸ ਵੀ ਉਸਦੇ ਖਿਲਾਫ ਹੈ ਓਹ ਦੋਸਤਾਂ ਨੂੰ ਕਹਿੰਦਾ ਹੁੰਦਾ ਸੀ ਕਿ ਮੋਟੇ ਅਤੇ ਲੰਮੇ ਵਾਲਾਂ ਵਾਲਿਆਂ ਤੋਂ ਕਾਸਦਾ ਡਰ ਹੈ, ਡਰ ਹੈ ਤਾਂ ਸਿਰਫ ਪਤਲੇ ਤੇ ਪੀਲੇ ਮੂੰਹ ਵਾਲਿਆਂ ਤੋਂ।

ਮਾਰਨ ਤੋ ਪਿਛੋਂ ਬਰੂਟਸ ਨੇ ਕਿਹਾ ਸੀ ਕਿ—ਏਹ ਗਲ ਨਹੀਂ ਕਿ ਮੈਂ ਜੂਲੀਅਸ ਨੂੰ ਚੌਂਹਦਾ ਨਹੀਂ ਸੀ ਅਸਲ ਵਿਚ ਮੈਂ ਉਸ ਨਾਲੋਂ ਰੋਮ ਨੂੰ ਬਹੁਤਾ ਚਾਹੁੰਦਾ ਹਾਂ। ਜੂਲੀ-ਅਸ ਕਲਾ ਹੀ ਹਕੂਮਤ ਕਰਨੀ ਚੌਂਹਦਾ ਸੀ।

ਜੂਲੀਅਸ ਈਸਵੀ ਸੰਨ ਤੋਂ ੧੦੨ ਵਰੇ ਪਹਿਲਾਂ ੧੨ ਜੁਲਾਈ ਨੂੰ ਜੰਮਿਆ ਸੀ।

---

ਨਿਕਲ ਚਾਂਦੀ ਨਾਲੋਂ ਸਸਤਾ ਹੈ, ਏਸ ਲਈ ਸਾਡੀ ਸਰਕਾਰ ਨੂੰ ਏਸ ਤੋਂ ਬਹੁਤ ਫੈਦਾ ਹੈ। ਇਕ ਤਾਂ ਰੁਪਯਾ ਸਸਤਾ ਪੈਂਦਾ ਹੈ ਏਸ ਵਿਚ ਸਰਕਾਰ ਨੂੰ ਬਚਤ ਰਹਿੰਦੀ ਹੈ। ਦੂਸਰੇ ਚਾਂਦੀ ਤੋਂ ਸਰਕਾਰ ਹੋਰਨੀਂ ਥਾਈਂ ਪੂਰਾ ਫੈਦਾ ਉਠੌਂਦੀ ਹੈ। ਜਿਵੇਂ ਕਿਸੇ ਮੁਲਕ ਦਾ ਕਰਜ਼ਾ ਲਹੁਣਾ ਹੋਵੇ ਤਾ ਉਸਨੂੰ ਦਿਤੀ ਜਾ ਸਕਦੀ ਹੈ ਜਾਂ ਏਸ ਦੇ ਵਟੇ ਵਿਚ ਹੋਰ ਮਾਲ ਲਿਆ ਜਾ ਸਕਦਾ ਹੈ।

ਜੇ ਸਰਕਾਰ ਵੀ ਰੁਪਏ ਚਾਂਦੀ ਦੇ ਬਣੌਣ ਲਗ ਪਏ ਤਾਂ ਉਮੈਦ ਹੈ ਚਾਂਦੀ ਹੋਰ ਵੀ ਮਹਿੰਗੀ ਹੋ ਜਾਵੇ।

[ਧਰਮ ਯੁਗ

ਛੋਟਾ ਹੁੰਦਾ ਹੀ ਓਹ ਸਲਾ ਤੋਂ ਨਫਰਤ ਕਰਦਾ ਸੀ। ਕਰਨੀਲੀਆ ਸਿਨਾਂ ਦੀ ਧੀ ਸੀ, ਜੇਹੜੀ ਜੂਲੀਅਸ ਨੂੰ ਉਸ ਵਕਤ ਵਿਆਹੀ ਗਈ ਜਿਸ ਵਕਤ ਸਿਨਾਂ ਦੀ ਧਾਂਕ ਬੈਠ ਗਈ ਸੀ ਸਾਰੇ ਰੋਮ ਉਤੇ। ਜਦੋਂ ਸਲਾ ਦੀ ਕਿਸਮਤ ਨਿਖਰੀ ਤੇ ਹਕੂਮਤ ਉਸਦੇ ਹਥ ਆਈ ਓਦੋਂ ਉਸਨੇ ਸੀਜ਼ਰ ਨੂੰ ਸਮਝਾਇਆ ਬੁਝਾਇਆ, ਧਮਕਾਇਆ ਤੇ ਲਾਲਚ ਵਿਖਾਇਆ ਕਿ ਓਹ ਕਰਨੀਲੀਆ ਨੂੰ ਛਡ ਦੇਵੇ। ਜਦੋਂ ਓਹ ਨਾਂ ਮੰਨਿਆ ਤਾ ਜੋ ਸਾਮਾਨ ਕਰਨੀਲੀਆ ਨੂੰ ਦਾਜ ਵਿਚ ਮਿਲਿਆ ਸੀ ਓਹ ਸਾਰਾ ਸਲਾ ਨੇ ਜ਼ਬਤ ਕਰ ਲਿਆ। ਜੂਲੀਅਸ ਹਮੇਸ਼ਾ ਏਹੋ ਚਾਹੁੰਦਾ ਸੀ ਕਿ ਓਹ ਸਲਾ ਦੇ ਦਬਾ ਵਿਚ ਬਿਲਕੁਲ ਨਹੀਂ ਰਹੇਗਾ। ਸ਼ਹਿਰੀ ਹਾਕਮ ਦੀ ਚੋਣ ਹੋ ਰਹੀ ਸੀ। ਸਲਾ ਇਕ ਦੀ ਮਦਦ ਕਰ ਰਿਹਾ ਸੀ। ਜਦੋਂ ਜੂਲੀਅਸ ਨੂੰ ਪਤਾ ਲਗਿਆ, ਉਸਨੇ ਦੂਜੇ ਦੀ ਮਦਦ ਛੋਹ ਦਿਤੀ ਹਾਲਾਂਕਿ ਓਹ ਛੋਟਾ ਹੀ ਸੀ। ਸਲਾ ਨੇ ਚੋਰੀ ਚੋਰੀ ਬੜੀ ਖਿਲਾਫਤ ਕੀਤੀ ਕਿ ਜੂਲੀਅਸ ਕਾਮਯਾਬ ਨਾਂ ਹੋਵੇ। ਏਥੋਂ ਤਕ ਕਿ ਜੂਲੀਅਸ ਨੂੰ ਮਾਰਨ ਦੀ ਸਕੀਮ ਵੀ ਬਣਾ ਲਈ। ਜਦੋਂ ਲੋਕਾਂ ਨੇ ਆਖਿਆ ਕਿ ਇਸ ਬਚੇ ਨੂੰ ਮਰਵਾਕੇ ਤੇਰੇ ਕੀ ਹਥ ਆਊ? ਤਾਂ ਸਲਾ ਨੇ ਕਿਹਾ ਜਿਸ ਨੂੰ ਤੁਸੀ ਬੱਚਾ ਦਸਦੇ ਹੋ, ਏਸ ਵਿਚ ਕਈ ਮਰੀਅਸ (ਰੋਮ ਦਾ ਇਕ ਮੰਨਿਆ ਬਹਾਦਰ) ਲੁਕੇਹੋਏ ਹਨ। ਏਸ ਗਲ ਦਾ ਜਦੋਂ ਜੂਲੀਅਸਨੂੰ ਪਤਾ ਲਗਾ ਤਾਂ ਘਰ ਵਿਚ ਹੀ ਲੁਕ ਗਿਆ, ਤੇ ਫਿਰ ਸਵ ਇੰਨ ਦੇ ਪਿੰਡਾਂ ਵਿਚ ਫਿਰਦਾ ਰਿਹਾ। ਬੁਰੇ ਦਿਨਾਂ ਨੂੰ ਇਕ ਦਿਨ ਸਲਾ ਦੇ ਸਿਪਾਹੀ ਜੋ ਮਾਰਨ ਲਈ ਫਿਰਦੇ ਸਨ, ਉਹਨੂੰ ਮਿਲ ਗਏ, ਜੂਲੀਅਸ ਸੀਜ਼ਰ ਨੇ ਦੋ ਮੋਹਰਾਂ ਦੇਕੇ ਉਹਨਾਂ ਤੋਂ ਜਾਨ ਛੁਡਾਈ, ਤੇ ਓਥੋਂ ਵਿਥੁਨੀਆਂ ਦੇ ਰਾਜੇ ਨਿਕੋਮੀਡਸ ਕੋਲ ਚਲਾ ਗਿਆ। ਜਦੋਂ ਉਸ ਕੋਲੋਂ ਵਾਪਸ ਆ ਰਿਹਾ ਸੀ ਤਾਂ ਰਸਤੇ ਵਿਚ ਸਮੁੰਦਰੀ ਡਾਕੂਆਂ ਨੇ ਉਸਨੂੰ ਫੜ ਲਿਆ।

ਜਦੋਂ ਡਾਕੂਆਂ ਨੇ ਜੂਲੀਅਸ ਨੂੰ ਕਿਹਾ ਜੇ ਛੁਟਣਾਂ ਹੈ ਤਾਂ ੧੦ ਮੁਹਰਾਂ ਦੇ? ਉਸ ਨੇ ਬੜੇ ਰੋਹਬ ਨਾਲ ਕਿਹਾ—ਤੁਸੀ ਜਾਣਦੇ ਨਹੀਂ ਮੈਂ ਕੌਣ ਹਾਂ? ਮੈਂ ੫੦ ਮੋਹਰਾ ਦਿਆਂਗਾਂ। ਟੌਂਟ ਤਾ ਏਹ ਵਿਖਾਈ, ਪਰ ਜੇਬ ਵਿਚ ਧੇਲਾ ਵੀ ਨਹੀਂ ਸੀ। ਉਸਨੇ ਆਪ ਦੇ ਆਦਮੀਆਂ ਨੂੰ ਰੁਪਏ ਲਿਔਣ ਲਈ ਐਧਰ ਓਧਰ ਭੇਜ ਦਿਤਾ। ਇਕ ਆਦਮੀ ਸਿਰਫ ਉਸ ਕੋਲ ਰਹਿ ਗਿਆ। ਨਿਧੜਕ ਏਨਾ ਸੀ ਕਿ ਸੌਣ ਲਗਿਆਂ ਡਾਕੂਆਂ ਨੂੰ ਹੁਕਮ ਦਿੰਦਾ ਸੀ ਕਿ ਹੁਣ ਕੋਈ ਨਾਂ ਬੋਲੇ। ਓਨਾਂ ਦੀਆਂ ਖੇਡਾਂ ਤੇ ਮੌਜ ਮੇਲਿਆਂ ਵਿਚ ਵੀ ਸੀਜ਼ਰ ਖੁਲ ਕੇ ਹਿਸਾ ਲੈਂਦਾ ਸੀ ਤੇ ਨਾਲੇ ਕਵਿਤਾ ਬਣੌਂਦਾਂ ਹੁੰਦਾ ਸੀ, ਜੋ ਕੁਝ ਸਿਖਦਾ ਸੀ ਓਹ ਡਾਕੂਆਂ ਨੂੰ ਸੁਣੌਣ ਲਗ ਪੈਂਦਾ। ਜਦੋਂ ਓਹ ਨਾਂ ਸਮਝਦੇ ਤਾਂ ਓਹਨਾਂ ਨੂੰ ਅਨਪੜ ਤੇ ਜੰਗਲੀ ਦਸਦਾ, ਤੇ ਏਹ ਵੀ ਆਖਦਾ ਕਿ ਮੈਂ ਤੁਹਾਨੂੰ ਫਾਂਸੀ ਤੇ ਟੰਗ ਦਿਆਂਗਾ। ਛੋਟੀ ਉਮਰ ਵਿਚ ਏਹ ਹੌਂਸਲਾ ਵੇਖਕੇ ਡਾਕੂ ਬਹਤ ਖੁਸ਼ ਹੁੰਦੇ। ਸਵਾ ਮਹੀਨੇ ਪਿਛੋਂ ਜਦੋਂ ਮੈਲਟਸ ਨੇ ਰੁਪਏ ਭੇਜੇ ਤਾਂ ਏਸਦੀ ਖਲਾਸੀ ਹੋਈ।

ਛੁਟਦਿਆਂ ਜੂਲੀਅਸ ਨੇ ਕੁਛ ਫੌਜ ਕਠੀ ਕੀਤੀ ਤੇ ਓਸੇ ਬੰਦਰਗਾਹ ਤੋਂ ਇਕ ਜਹਾਜ ਲੈਕੇ ਓਧਰ ਨੂੰ ਚਲ ਪਿਆ ਜਿਥੇ

ਫੜਿਆ ਗਿਆ ਸੀ। ਡਾਕੂ; ਟਾਪੂ ਤੋਂ ਥੋੜੀ ਦੂਰ ਲੰਗਰ ਸੁਟੀ ਪਏ ਸਨ। ਓਸ ਨੇ ਓਥੇ ਜਾਕੇ ਹੀ ਓਹਨਾਂ ਨੂੰ ਫੜਲਿਆ, ਰੁਪਏ ਖੋਹ ਲਏ, ਤੇ ਸਭ ਨੂੰ ਫੜਕੇ ਜੇਲਖਾਨੇ ਮਾਰਿਆ। ਫਿਰ ਏਸ਼ੀਆ ਦੇ ਗਵਰਨਰ ਜੂਨਿਅਸ ਕੋਲ ਗਿਆ, ਤੇ ਡਾਕੂਆਂ ਨੂੰ ਯੋਗ ਸਜ਼ਾ ਦੇਣ ਲਈ ਬੇਨਤੀ ਕੀਤੀ। ਪਰ ਗਵਰਨਰ ਦੀਆਂ ਅਖਾਂ ਲੁਟਦੇ ਮਾਲਤੇ ਸਨ, ਇਸ ਲਈ ਓਸ ਨੇ ਕਿਹਾ ਕਿ ਮਾਮਲਾ ਕੁਝ ਸੋਚ ਮੰਗਦਾ ਹੈ। ਜੂਲੀਅਸ ਸੀਜ਼ਰ ਮੁੜ ਆਇਆ, ਤੇ ਸਾਰੇ ਡਾਕੂਆਂ ਨੂੰ ਜੇਹਲ ਚੋਂ ਕਢਕੇ ਫਾਂਸੀ ਲਾ ਦਿਤਾ।

ਸਲਾ ਦਾ ਅਸਰ ਹੁਣ ਦੂਰ ਹੋ ਰਿਹਾ ਸੀ। ਲੋਕਾਂ ਨੇ ਜੂਲੀਅਸ ਨੂੰ ਵਾਪਸ ਰੋਮ ਮੁੜ ਔਣ ਲਈ ਆਖਿਆ ਮੁੜਨ ਤੇ ਉਸ ਦਾ ਦਿਲੀ ਸੁਆਗਤ ਕੀਤਾ ਗਿਆ। ਉਸ ਦੀ ਜ਼ਬਾਨ ਵਿਚ ਜਾਦੂ ਦੀ ਤਾਸੀਰ ਸੀ, ਉਸ ਦੇ ਕਹਿਣ ਦਾ ਲੋਕਾਂ ਤੇ ਬੜਾ ਅਸਰ ਪੈਂਦਾ ਸੀ। ਹੁਣ ਓਹ ਇਕ ਉਚੇ ਫੌਜੀ ਅਹੁਦੇ ਵਾਸਤੇ ਚੁਣਿਆਂ ਗਿਆ। ਜਦੋਂ ਮੈਟਿਲਸ (ਰੋਮ ਦੇ ਰਾਜ ਪਰਮੁਖ) ਦੀ ਮੌਤ ਹੋਈ ਤਾਂ ਕਈ ਲਾਇਕ ਆਦਮੀ ਇਸ ਅਹੁਦੇ ਲਈ ਖੜੇ ਹੋਏ। ਜੂਲੀਅਸ ਸੀਜ਼ਰ ਵੀ ਖੜਾ ਹੋਗਿਆ। ਚੋਣ ਦੇ ਦਿਨਾਂ ਵਿਚ ਉਸ ਦੀ ਮਾਂ ਨੇ ਅਖਾਂ ਵਿਚ ਪਾਣੀ ਭਰਕੇ ਸੁਭ ਅਸੀਸ ਦਿਤੀ। ਵਿਦਾ ਹੋਣ ਵੇਲੇ ਜੂਲੀਅਸ ਨੇ ਆਖਿਆ ਮਾਂ ! ਜਾਂ ਤਾਂ ਤੁਸੀਂ ਆਪ ਦੇ ਪੁਤਰ ਨੂੰ ਰਾਜ ਪਰਮੁਖ ਬਣਿਆ ਵੇਖੋਗੇ, ਜਾਂ ਦੇਸੋਂ ਬਾਹਰ।

ਜੂਲੀਅਸ ਦੀ ਤੀਸਰੀ ਔਰਤ ਪਾਪੇਈ ਤੇ ਲੋਕਾਂ ਨੇ ਕੁਛ ਦੂਸ਼ਨ ਲਾਏ। ਜੂਲੀਅਸ ਨੇ ਉਸ ਨੂੰ ਉਸੇ ਵੇਲੇ ਛਡ ਦਿਤਾ। ਅਦਾਲਤ ਨੇ ਜੂਲੀਅਸ ਤੋਂ ਪੁਛਿਆ ਕਿ ਤੈਨੂੰ ਵੀ ਕੋਈ ਸ਼ਕ ਹੈ ? ਉਸ ਕਿਹਾ ਨਹੀਂ। ਫ਼ਿਰ ਅਦਾਲਤ ਨੇ ਪੁਛਿਆ ਕਿ ਤੂੰ ਛਡਦਾ ਕਿਓਂ ਹੈਂ ? ਉਸ ਨੇ ਉਤਰ ਦਿਤਾ ਕਿ ਸੀਜ਼ਰ ਦੀ ਪਤਨੀ ਨੂੰ ਸ਼ਕ ਤੋਂ ਉਚਾ ਹੋਣਾ ਚਾਹੀਦਾ ਸੀ। ਉਸ ਦਾ ਏਹ ਬਚਨ ਵੀ ਬੜਾ ਪ੍ਰਸਿਧ ਹੈ।

ਰੋਮ ਵਿਚ ਹੁਣ ਸੀਜ਼ਰ ਦਾ ਨਾਂ ਹੀ ਸਭ ਦੀ ਜ਼ਬਾਨ ਤੇ ਸੀ, ਉਸਦੇ ਦੋਸਤਾਂ ਨੂੰ ਉਸ ਤੇ ਬਹੁਤ ਉਮੀਦਾਂ ਸਨ। ਵਿਰੋਧੀ ਡਰ ਰਹੇ ਸਨ, ਉਸਨੂੰ ਹੁਣ ਸਪੇਨ ਦਾ ਸੂਬੇਦਾਰ ਬਣਾ ਦਿਤਾ ਗਿਆ। ਸਪੇਨ ਜਾਣ ਵਿਚ ਵੀ ਉਸ ਨੂੰ ਬੜੀਆਂ ਔਕੜਾਂ ਪੇਸ਼ ਆਈਆਂ। ਦਾਨੀ ਹੋਣ ਕਰਕੇ ਰੁਪੈਆ ਹਮੇਸ਼ਾ ਉਸ ਕੋਲੋਂ ਮੁਕਿਆਂ ਹੀ ਰਹਿੰਦਾ ਸੀ, ਦੂਜਿਆਂ ਕੋਲੋਂ ਲੈਕੇ ਹੀ ਕੰਮ ਚਲੋਂਦਾ ਹੁੰਦਾ ਸੀ ਓਹ। ਜਦੋਂ ਬਾਣੀਆਂ ਨੇ ਵੇਖਿਆ ਕਿ ਏਹ ਤਾਂ ਜਾ ਰਿਹਾ ਹੈ, ਤਾਂ ਜ਼ੋਰਦਾਰ ਮੰਗਾਂ ਹੋਣ ਲਗੀਆਂ। ਸ਼ੀਜ਼ਰ ਨੇ ਆਪਣੇ ਦੋਸਤ ਤੋਂ ਕਰਜ਼ਾ ਚੁਕਕੇ ਜਾਨ ਛੁਡਾਈ ਤੇ ੮੫੦ ਮੋਹਰਾਂ ਦੀ ਜ਼ਮਾਨਤ ਦੇ ਦਿਤੀ; ਫਿਰ ਸਪੇਨ ਜਾ ਸਕਿਆ।

ਰਾਹ ਵਿਚ ਇਕ ਛੋਟਾ ਜਿਹਾ ਪਿੰਡ ਆਇਆ। ਉਸਦੇ ਇਕ ਸਾਥੀ ਨੇ ਪੁਛਿਆ ਕਿ ਏਥੇ ਵੀ ਅਫਸਰ ਹੋਣ ਤੇ ਪ੍ਰਧਾਨ ਬਣਨ ਦੀ ਇਛਿਆ ਤੇ ਈਰਖਾ ਹੋ ਸਕਦੀ ਹੈ ? ਸੀਜ਼ਰ ਨੇ ਆਖਿਆ ਕਿ ਮੈਂ ਏਥੋਂ ਦਾ ਚੋਧਰੀ ਹੋਣਾਂ ਪਸੰਦ ਕਰਦਾ ਹਾਂ, ਪਰ ਰੋਮ ਦਾ ਦੂਸਰੇ ਦਰਜੇ ਦਾ ਅਫਸਰ ਬਣਨਾਂ ਨਹੀਂ ਜਦੋਂ ਓਹ ਸਿਕੰਦਰ ਦਾ ਜੀਵਨ ਪੜਦਾ, ਤਾਂ ਰੋ ਪੈਂਦਾ ਕਿ ਓਹ, ਮੇਰੀ ਉਮਰ ਵਿਚ ਕਿੰਨੇ

ਮੁਲਕਾਂ ਦਾ ਬਾਦਸ਼ਾਹ ਹੋਗਿਆ ਸੀ; ਤੇ ਮੈਨੂੰ ਇਕ ਵੀ ਐਸੀ ਸਫਲਤਾ ਨਹੀਂ ਮਿਲੀ ਜ ਯਾਦਗਾਰ ਸ ਬਤ ਹੋ ਸਕੇ।

ਜਦੋਂ ਰੋਮ ਦੇ ਸਭ ਤੋਂ ਵਡੇ ਅਹੁਦੇ ਦੀ ਚੋਣ ਹੋਣ ਲਗੀ ਤਾਂ ਜੂਲੀਅਸ ਸਪੇਨ ਤੋਂ ਮੁੜ ਆਇਆ, ਕਿਉਂਕਿ ਓਹ ਵੀ ਇਸਦਾ ਚਾਹਵਾਨ ਸੀ। ਵਕਤ ਤੰਗ ਤੇ ਮੁਸ਼ਕਲਾਂ ਬਹੁਤ ਹੋਣ ਤੇ ਵੀ ਓਹ ਕਾਮਯਾਬ ਹੋਗਿਆ।

ਜੂਲੀਅਸ ਸੀਜ਼ਰ ਤੇ ਹੁਣ ਲੋਕ ਜਾਨ ਦਿੰਦੇ ਸਨ। ਮਾਇਆ ਦੀ ਪਰਵਾਹ ਨਾ ਹੋਣ ਤੇ ਵੀ ਓਹ ਆਪਦੇ ਖਰਚ ਲਈ ਸਿਰਫ ਓਨੇ ਰੁਪਏ ਹੀ ਲੈਂਦਾ; ਜਿੰਨੇ ਓਹ ਕਿਸੇ ਬਹਾਦਰ ਸਿਪਾਹੀ ਨੂੰ ਤਨਖਾਹ ਦੇ ਦਿੰਦਾ ਸੀ। ਰਾਜ ਨੀਤੀ ਦਾ ਬੜਾ ਮਾਹਰ, ਤੇ ਸਿਸਰੋ ਨੂੰ ਛਡਕੇ ਆਪਣੇ ਵਕਤ ਦਾ ਸਭਤੋਂ ਵਡਾ ਲੈਕਚਰਾਰ ਸੀ। ਵਿਦਵਾਨ ਏਨਾਂ ਸੀ ਕਿ ਤੱਤ ਸ਼ਾਸਤ੍ਰ ਤੇ ਲਿਖਿਆ ਉਸ ਦਾ ਭਾਸ਼ ਅਜੇ ਤਕ ਵੀ ਲਾਤੀਨੀ ਜ਼ਬਾਨ ਵਿਚ ਵਿਦਯਾਰਥੀਆਂ ਨੂੰ ਪੜ੍ਹਇਆ ਜਾਂਦਾ ਹੈ। ਹਿਸਾਬ ਦਾ ਬੜਾ ਮਾਹਰ ਤੇ ਲੇਖਕ ਵੀ ਬੜਾ ਵਧੀਆ ਸੀ, ਉਸ ਦੀ ਬਹਾਦਰੀ ਤੇ ਹੌਂਸਲੇ ਨੂੰ ਵੇਖਕੇ ਉਸ ਦੀ ਫੌਜ ਵੀ ਹੈਰਾਨ ਰਹਿ ਜਾਂਦੀ; ਓਹ ਵੀ ਉਦੋਂ ਜਦੋਂ ਓਹ ਬੀਮਾਰ ਰਹਿੰਦਾ ਸੀ। ਉਸ ਨੂੰ ਮਿਰਗੀ ਦਾ ਦੌਰਾ ਔਂਦਾ ਸੀ ਤੇ ਇਕ ਕੰਨੋਂ ਸੁਣਦਾ ਵੀ ਉਚਾ ਸੀ। ਸਖਤ ਮੇਹਨਤ ਸਾਦਾ ਖਾਣਾ ਤੇ ਖੁਲੀ ਹਵਾ ਵਿਚ ਸੌਣ ਨੇ ਹੀ ਉਸ ਨੂੰ ਤੰਦਰੁਸਤੀ ਬਖਸ਼ੀ ਹੋਈ ਸੀ। ਦਸਾਂ ਵਰ੍ਹਿਆ ਵਿਚ ਪਤਾ ਨਹੀਂ ਓਸਨੇ ਕਿੰਨੀਆਂ ਲੜਾਈਆਂ ਲੜੀਆਂ, ਕਿੰਨੇ ਸ਼ਹਿਰ ਜਿਤੇ ਤੇ ਕਿਨਿਆਂ ਨੂੰ ਉਸ ਨੇ ਕੈਦ ਕੀਤਾ, ਤੇ ਰੋਮ ਦੇ ਰਾਜ ਨੂੰ ਕਿੰਨਾਂ ਕੁ ਵਧਾ ਦਿਤਾ। ਘੋੜੇ ਤੇ ਚੜ੍ਹਨ ਦਾ ਉਸ ਨੂੰ ਬੜਾ ਸ਼ੌਕ ਸੀ, ਏਡਾ ਚੰਗਾ ਅਸਵਾਰ ਸੀ ਕਿ ਉਸ ਨੇ ਕਦੇ ਲਗਾਮ ਨਹੀਂ ਸੀ ਹਥ ਵਿਚ ਫੜੀ। ਘੋੜੇ ਉਤੇ ਬੈਠਕੇ ਹਥ ਪਿਛੇ ਕਰਕੇ ਜੋੜ ਲੈਂਦਾ ਸੀ ਤੇ ਘੋੜੇ ਨੂੰ ਸਰ ਪਟ ਛਡ ਦਿੰਦਾ ਸੀ।

ਇਕ ਦਫਾ ਓਹ ਕਿਸੇ ਦਾਵਤ ਵਿਚ ਗਿਆ। ਗਲਤੀ ਨਾਲ ਖਾਣਾ ਖਰਾਬ ਆਗਿਆ, ਜੂਲੀਅਸ ਨੇ ਖਾਲਿਆ, ਪਰ ਕਿਹਾ ਕੁਝ ਨਾਂ। ਜਦੋਂ ਦੂਸਰੇ ਆਦਮੀਆਂ ਨੇ ਸ਼ਕੈਤ ਕੀਤੀ ਤਾਂ ਗੁਸੇ ਹੋਕੇ ਕਹਿਣ ਲਗਾ, ਜਿਸਨੂੰ ਜੋ ਚੀਜ਼ ਪਸੰਦ ਨਾਂ ਹੋਵੇ ਨਾਂ ਖਾਏ; ਕਿਸੇ ਦੀ ਦਿਤੀ ਰੋਟੀ ਵਿਚ ਨਘੋਚ ਕਢਣੀ ਅਸੱਭਤਾ ਹੈ।

ਇਕ ਰਾਤ ਓਹ ਆਪਦੇ ਸਾਥੀਆਂ ਨਾਲ ਕਿਤੇ ਜਾ ਰਿਹਾ ਸੀ, ਹਨੇਰੀ ਔਣ ਕਰਕੇ ਰਾਹ ਭੁਲ ਗਿਆ ਤੇ ਕਿਸੇ ਗਰੀਬ ਆਦਮੀ ਦੇ ਘਰ ਪਹੁੰਚ ਗਿਆ। ਵੇਖਿਆ ਤਾਂ ਸਿਰਫ਼ ਇਕੋ ਕੋਠੜੀ ਸੀ, ਉਸਦੇ ਨਾਲ ਇਕ ਬੀਮਾਰ ਆਦਮੀ ਵੀ ਸੀ; ਸੀਜ਼ਰ ਨੇ ਬੀਮਾਰ ਨੂੰ ਕੋਠੇ ਵਿਚ ਪਾ ਦਿਤਾ ਤੇ ਆਪ ਬਾਹਰ ਬਰਾਂਡੇ ਵਿਚ ਹੀ ਸੌਂ ਰਿਹਾ।

ਲੋਕ ਨਹੀਂ ਸੀ ਚਹੁੰਦੇ ਕਿ ਜੂਲੀਅਸ ਮਿਸਰ ਨਾਲ ਲੜਾਈ ਛੇੜੇ, ਉਸਨੇ ਆਖਿਆ ਕਿ ਲੜਾਈ ਤਾਂ ਇਕ ਬਹਾਨਾਂ ਹੈ, ਅਸਲ ਵਿਚ ਕਲੋਪੈਟਰਾ ਦਾ ਹੁਸਨ ਉਸਨੂੰ ਖਿਚੀ ਲੈ ਜਾ ਰਿਹਾ ਹੈ। ਸੀਜ਼ਰ ਬਹੁਤ ਚਿਰ ਮਿਸਰ ਵਿਚ ਰਿਹਾ ਤੇ ਕਲੋਪੈਟਰਾ ਦੇ ਪੇਟੋਂ ਉਸਦਾ ਇਕ ਬਚਾ ਵੀ ਹੋਇਆ, ਜਿਸਦਾ ਨਾਂ ਸਿਜ਼ੇਰੀਅਨ ਸੀ।

ਲੋਕਾਂ ਦੇ ਨਾਰਾਜ਼ ਹੋਣ ਦੀ ਦੂਸਰੀ ਵਜਾ

ਹ ਹੋ ਗਈ ਕਿ—ਜੂਲੀਅਸ ਨੇ ਮਸ਼ਹੂਰ ਪਾਂਪੇਈ ਉਸਦੇ ਪੁਤਰਾਂ ਤੇ ਮਿਤਰਾਂ ਨੂੰ ਮੰਡਾ ਵਿਚ ਮਰਵਾ ਦਿਤਾ ਸੀ। ਮੰਨੇ ਪ੍ਰਮੰਨੇ ਆਦ-ਮੀਆਂ ਦੀਆਂ ਇਸ ਕਿਸਮ ਦੀਆਂ ਮੌਤਾਂ ਆਮ ਤੌਰ ਤੇ ਬਗ਼ਾਵਤ ਦਾ ਕਾਰਨ ਬਣ ਹੀ ਜਾਂਦੀਆਂ ਹਨ। ਸੀਜ਼ਰ ਨੂੰ ਵੀ ਪਤਾ ਸੀ ਕਿ ਲੋਕ ਮੇਰੇ ਤੇ ਖੁਸ਼ ਨਹੀਂ, ਪਰ ਇਸ ਵਕਤ ਉਸਦਾ ਧਿਆਨ ਨਿਆਂ ਵਲ ਨਹੀਂ, ਬਲਕਿ ਆਪਦੇ ਮਤਲਬ ਵਲ ਸੀ, ਪਈ ਹਕੂਮਤ ਨਾਂ ਹਥੋਂ ਨਿਕਲ ਜਾਵੇ ਏਸ ਲਈ ਜੋ ਅੜਦਾ ਝਟਕਾ ਦਿਤਾ ਜਾਂਦਾ।

ਈਸਵੀ ਸੰਨ ਤੋਂ ੪੫ ਵਰ੍ਹੇ ਪਹਿਲਾਂ ੧੭ ਮਾਰਚ ਨੂੰ ਜੂਲੀਅਸ ਨੇ ਆਖਰੀ ਲੜਾਈ ਲੜੀ, ਤੇ ਜਿਤ ਗਿਆ। ਰੋਮ ਵਿਚ ਉਸਦਾ ਬੜਾ ਸੁਆਗਤ ਹੋਇਆ। ਏਸ ਨਾਲ ਖਿਝੇ ਹੋਏ ਲੋਕ ਹੋਰ ਵੀ ਚਿੜ ਗਏ। ਜੂਲੀਅਸ ਨੂੰ ਹੁਣ ਉਮਰ ਭਰ ਲਈ ਡਿਕਟੇਟਰ ਬਣਾ ਦਿਤਾ ਗਿਆ ਸੀ। ਜ਼ਾਹਰਾ ਤੌਰ ਤੇ ਲੋਕ ਖੁਸ ਸਨ ਤੇ ਹੋਠਾਂ ਤੇ ਮੁਸਕ੍ਰਾਹਟ ਸੀ, ਪਰ ਦਿਲ ਵਿਚ ਸਟ ਸੀ।

ਏਹ ਠੀਕ ਹੈ ਸਾਰਾ ਜ਼ੋਰ ਲੌਣ ਤੇ ਵੀ ਜੂਲੀਅਸ ਨੇ ਤਾਜ ਪੈਨਣ ਤੋਂ ਇਨਕਾਰ ਕਰ ਦਿਤਾ ਸੀ, ਲੋਕਾਂ ਓਹੋ ਤਾਜ ਉਸਦੇ ਬੁਤ ਨੂੰ ਪਾਹਨਾ ਦਿਤਾ, ਜਿਸਨੂੰ ਫਲੇਵੀਅਸ ਤੇ ਮਰੀ-ਲੀਅਸ ਨੇ ਲਾਹਕ ਸੁਟ ਦਿਤਾ। ਇਸ ਤੇ ਲੋਕ ਬਹੁਤ ਖੁਸ਼ ਹੋਏ ਤੇ ਦੋਹਾਂ ਨੂੰ ਬਰੂਟਸ ਦਾ ਖਿਤਾਬ ਦਿਤਾ। ਸੀਜ਼ਰ ਨੇ ਫਲੇਵੀਅਸ ਤੇ ਮੇਰੀਲੀਅਸ ਦੋਹਾਂ ਨੂੰ ਸਰਕਾਰੀ ਡਿਊਟੀ ਤੋਂ ਹਟਾ ਦਿਤਾ ਤੇ ਉਹਨਾਂ ਨੂੰ ਬਰੂਟਸ ਤੇ ਸੇਮੀ-ਅਨਸ ਕਹਿਕੇ ਗੁਸਾ ਵਿਖਾਇਆ। ਲਾਤੀਨੀ ਵਿਚ ਬਰੂਟਸ ਮੂਰਖ ਨੂੰ ਕਹਿੰਦੇ ਹਨ। ਛੋਟੇ ਏਸ਼ੀਆ ਵਿਚ ਸੇਮੀ ਇਕ ਥਾਂ ਹੈ ਜਿਥੋਂ ਦੇ ਲੋਕਾਂ ਦੀ ਮੂਰਖਤਾ ਮਸ਼ਹੂਰ ਹੈ।

ਮਰਨ ਵੇਲੇ ਜੂਲੀਅਸ ਦੀ ਉਮਰ ਸਿਰਫ ੫੬ ਵਰਿਆਂ ਦੀ ਸੀ।

ਜੂਲੀਅਸ ਦੇ ਮਰਨ ਪਿਛੋਂ ਬਰੂਟਸ ਨੇ ਇਕ ਲੈਕਚਰ ਦਿਤਾ, ਜਿਸ ਵਿਚ ਉਸਨੇ ਆਖਿਆ ਕਿ ਸੀਜ਼ਰ ਦੀ ਮੌਤ ਨਾਲ ਹੀ ਕੌਮ ਦਾ ਭਲਾ ਹੋ ਸਕਦਾ ਸੀ, ਏਸੇ ਕਰਕੇ ਉਸਨੂੰ ਮੌਤ ਦੇ ਘਾਟ ਉਤਾਰਿਆ ਗਿਆ ਹੈ। ਇਸਤੋਂ ਪਿਛੋਂ ਬਰੂਟਸ ਘਰ ਚਲਿਆ ਗਿਆ। ਪਿਛੋ ਜੇਹੜਾ ਐਂਟਨੀ ਨੇ ਲੈਕਚਰ ਦਿਤਾ ਇਸਦੀ ਗਿਣਤੀ ਸੰਸਾਰ ਪ੍ਰਸਿਧ ਲੈਕਚਰਾਂ ਵਿਚ ਹੈ। ਉਸ ਵੇਲੇ ਪਬਲਕ ਬਰੂਟਸ ਦੇ ਪਿਛੇ ਸੀ ਤੇ ਜੂਲੀਅਸ ਸੀਜ਼ਰ ਦੇ ਖਿਲਾਫ। [ਠੀਕ ਹੈ ਛਿਪਦੇ ਸੂਰਜ ਨੂੰ ਕੋਣ ਪਾਣੀ ਦਿੰਦਾ ਹੈ] ਉਸ ਵੇਲੇ ਜੇ ਇਕ ਸ਼ਬਦ ਵੀ ਬਰੂਟਸ ਦੇ ਖਿਲਾਫ ਐਂਟਨੀ ਦੇ ਮੂੰਹੋਂ ਨਿਕਲ ਜਾਂਦਾ ਤਾਂ ਪਤਾ ਨਹੀਂ ਲੋਕ ਉਸ ਨਾਲ ਕੀ ਕਰਦੇ। ਉਸਨੇ ਆਪਦਾ ਲੈਕਚਰ ਬਰੂਟਸ ਦੀ ਤਾਰੀਫ ਨਾਲ ਸ਼ੁਰੂ ਕੀਤਾ। ਵਿਚ ਵਿਚ ਕਦ ਕਦਾਈਂ ਜੂਲੀ-ਅਸ ਦੀ ਤਾਰੀਫ ਵੀ ਕਰ ਜਾਂਦਾ। ਜਦੋਂ ਉਸਨੇ ਵੇਖਿਆ ਕਿ ਲੋਕ ਬੜੇ ਧਿਆਨ ਨਾਲ ਮੇਰਾ ਲੈਕਚਰ ਸੁਣ ਰਹੇ ਹਨ ਤੇ ਉਸਦਾ ਅਸਰ ਹੋ ਰਿਹਾ ਹੈ, ਫਿਰ ਬਰੂਟਸ ਦੀ ਤਾਰੀਫ ਦੇ ਨਾਲ ਨਾਲ ਜੂਲੀਅਸ ਸੀਜ਼ਰ ਦੀ ਵੀ ਖੁਲੇ ਦਿਲ ਨਾਲ ਉਸਤਤ ਕਰਨੀ ਸ਼ੁਰੂ ਕਰ ਦਿਤੀ। ਜਦੋਂ ਜੂਲੀਅਸ ਦਾ ਨਾਂ ਵੀ ਲੋਕ ਚੰਗੀ ਤਰਾਂ ਸੁਣਨ ਲਗ ਪਏ, ਐਂਟਨੀ ਨੇ ਸਮਝ ਲਿਆ ਕਿ ਹੁਣ ਜੋ ਜੀ ਚਾਹੇ ਆਖਿਆ ਜਾ ਸਕਦਾ ਤੇ ਕਰਵਾਇਆ ਵੀ ਜਾ ਸਕਦਾ ਹੈ, ਉਸਨੇ ਜੂਲੀਅਸ ਸੀਜ਼ਰ ਦੀ

# ਸਤਿਜੁਗ ਦਾ ਰਸਾਲਾ ਏ।

[ਵਲੋਂ ਸੰਤ ਤਰਨ ਸਿੰਘ ਜੀ ਵਹਿਮੀ ਸੰਤ ਨਗਰ

ਰਊ ਰਖਾ ਅਖਾਂ ਬੰਦ ਹੋਈਆਂ ਖੋਲ ਟੂਰਨੇ ਦਾ, ਫੁਰਨਾਂ ਭੀ ਦੇਂਦਾ ਅਨਭਵੀ ਭੀਉਜਾਲਾਏ।
ਗੁਰ ਇਤਿਹਾਸ ਖਾਸ ੨ ਪੁਛਾਂ ਲੋੜ ਪਈ, ਕੱਈ ਦੇਹੀ ਰੋਗਾਂ ਦਾ ਇਲਾਜ ਭੀ ਸੁਖਾਲਾ ਏ।
ਸੁੰਦ ਬਸੰਤ ਨੰਬਰ ਖਬਰਾਂ ਸੁਨੈਹਰੀ ਨਾਲ, ਦਸਦਾ ਜੋ ਅੰਬਰੋ ਲਿਆਇਆਚੀਨੀਵਾਲਾ ਏ।
ਕਿਰਤੀ ਨੂੰ ਉਤਸ਼ਾਹ ਦੇ ਬਿਰਤੀਨੂੰਲਾਹ ਵੈਹਮ,ਵਹਿਮੀ ਰਹਿਮ ਰਬੀ ਸਤਿਜੁਗਦਾ ਰਸਾਲਾਏ।
ਆਂਵਦਾ ਮਹੀਨੇ ਪਿਛੋਂ ਜੀਨੇਦੀ ਸਖਾਂਦਾ ਜਾਚ, ਵਾਚਕੇ ਮੈ ਵਖਿਆ ਸੁਵਾਦ ਭੀ ਨਰਾਲਾ ਏ।
ਗੁਰਮਤ ਸਾਂਇਸ ਅਜਾਦੀ ਰਾਜ ਕਾਜ ਕੰਮ, ਦਮ ਸੌਖਾ ਰਖਣੇ ਦਾ ਮਿਲਦਾ ਮਸਾਲਾ ਏ।
ਧਾਰਮਕ ਤਸਵੀਰਾਂ ਬੀਰਾਂ ਦੀਆਂ ਬਾਰਤਾ ਤੇ,ਪਿਆਰ ਦਾ ਭੀ ਹੁੰਦਾ ਪਰਾ ਪੂਰਨਪਿਆਲਾਏ।
ਵੇਖਿਆ ਨ ਹੀ ਜਿਸਵਿਸਮਾਹ ਦਾ ਮੰਗਾਏ ਵਹਿਮੀ, ਰਹਿਮ ਦਰਗਾਹੀ ਸਤਿਜੁਗਦਾਰਸਾਲਾਏ।

---

ਵਸੀਅਤ ਖੋਲੀ ਜਿਸ ਵਿਚ ਹਰ ਇਕ ਰੋਮਨ ਲਈ ਬੜੇ ਬੜੇ ਇਨਾਮ ਲਿਖੇ ਗਏ ਸਨ। ਫਿਰ ਜੂਲੀਅਸ ਸੀਜ਼ਰ ਯਾਦ ਆਇਆ ਲੋਕ ਕਪੜਿਓਂ ਬਾਹਰ ਹੋ ਗਏ, ਜਿਨਾਂ ਦਾ ਜੂਲੀਅਸ ਦੇ ਕਤਲ ਵਿਚ ਥੋੜਾ ਜਿੰਨਾਂ ਵੀ ਹਥ ਸੀ ਓਹਨਾਂ ਸਭਨਾਂ ਦੇ ਘਰਾਂ ਨੂੰ ਅਗ ਲਾ ਦਿਤੀ।

ਖਾਨਾਜੰਗੀ ਸ਼ੁਰੂ ਹੋ ਗਈ। ਇਕ ਪਾਸੇ ਬਰੂਟਸ ਤੇ ਦੂਸਰੇ ਪਾਸੇ ਜੂਲੀਅਸ ਦੇ ਸਾਥੀ ਡਟ ਗਏ। ਥੋੜੇ ਦਿਨਾਂ ਵਿਚ ਹੀ ਜੂਲੀਅਸ ਦੇ ਹਕ ਵਿਚ ਲੜਨ ਵਾਲਿਆਂ ਦੀ ਗਿਣਤੀ ਬਹੁਤ ਵਧ ਗਈ। [ਇਸਨੂੰ ਕਹਿੰਦੇ ਨੇ ਜੀਵਤ ਪਿਤਰ ਨਾਂ ਮਾਨੈ ਕੋਊ ਮੂਏ ਸਰਾਧ ਕਰਾਹੀ।]

ਇਕ ਲੜਾਈ ਵਿਚ ਕੈਸੀਅਸ ਨੇ ਹਾਰਕੇ [ਜੋ ਬਰੂਟਸ ਦਾ ਬੜਾ ਇਤਬਾਰੀ ਸੀ] ਓਸੇ ਤਲਵਾਰ ਨਾਲ ਆਤਮਘਾਤ ਕਰ ਲਿਆ ਜਿਸ ਨਾਲ ਉਸ ਸੀਜ਼ਰ ਨੂੰ ਮਾਰਿਆ ਸੀ।

ਬਰੂਟਸ ਦਾ ਅੰਤ ਵੀ ਇਵੇਂ ਹੋਇਆ। ਇਕ ਰਾਤ ਜਦੋਂ ਉਹ ਲੜਾਈ ਲੜਕੇ ਤੰਬੂ ਵਿਚ ਸੁਤਾ ਹੋਇਆ ਸੀ, ਉਸਨੂੰ ਜਾਪਿਆ ਇਕ ਬਹੁਤ ਵਿਕਰਾਲ ਆਦਮੀ ਓਸਦੇ ਪਲੰਘ ਕੋਲ ਆਣ ਖਲੋਤਾ ਹੈ। ਬਰੂਟਸ ਨੇ ਪੁਛਿਆ ਤੂੰ ਕੌਣ ਹੈਂ ? ਉਸ ਕਿਹਾ—ਮੈਂ ਤੇਰੀ ਦੁਸ਼ਟ ਬੁਧੀ ਹਾਂ ਤੂੰ ਮੈਨੂੰ ਫਿਲੀ ਵਿਚ ਵੇਖੇਂਗਾ। ਦੂਸਰੇ ਦਿਨ ਓਹੋ ਸ਼ਕਲ ਫਿਰ ਦਿਸੀ। ਬਰੂਟਸ ਬੜੀ ਬਹਾਦਰੀ ਨਾਲ ਲੜਿਆ ਤੇ ਕਾਮਯਾਬ ਵੀ ਰਿਹਾ, ਪਰ ਪਤਾ ਨਹੀਂ ਕਿਉਂ ਉਸਨੇ ਏਡੀ ਹਿੰਮਤ ਹਾਰੀ ਕਿ ਆਪਦੀ ਤਲਵਾਰ ਨਾਲ ਹੀ ਉਸ ਵੀ ਆਤਮਘਾਤ ਕਰ ਲਿਆ।

ਅਖੀਰ ਨੂੰ ਜੂਲੀਅਸ ਸੀਜ਼ਰ ਦੇ ਭਾਣਜੇ ਅਗਸਟਸ [ਜਿਸਨੇ ਆਪਦੇ ਨਾਂ ਉਤੇ ਅੰਗ੍ਰੇਜ਼ੀ ਦੇ ਅਗਸਤ ਮਹੀਨੇ ਦਾ ਨਾਂ ਰਖਿਆ] ਤੇ ਐਂਟਨੀ ਵਗੈਰਾ ਨੂੰ ਕਾਮਯਾਬੀ ਮਿਲੀ, ਬਾਕੀ ਹਾਰ ਗਏ। ਏਸੇ ਕਰਕੇ ਅੰਗ੍ਰੇਜ਼ੀ ਵਿਚ ਕਹਾਵਤ ਹੈ ਕਿ ਜਿਉਂਦੇ ਸੀਜ਼ਰ ਨਾਲੋਂ ਮਰਿਆ ਸੀਜ਼ਰ ਜ਼ਿਆਦਾ ਤਾਕਤਵਰ ਹੈ।

ਬਚਿਆਂ ਲਈ—

## ਮਿਠਾਸ

ਓਹ ਕਵੀ ਸੀ। ਕਵਤਾ ਬਣੌਣੀ ਤੇ ਸੁਣੌਣੀ ਹੀ ਓਸ ਦਾ ਕੰਮ ਸੀ। ਇਕ ਦਿਨ ਉਸ ਨੂੰ ਐਸਾ ਕਮਲ ਚੜ੍ਹਿਆ ਕਿ ਓਹ ਕਿਸੇ ਡਾਕੂ ਸਰਦਾਰ ਕੋਲ ਜਾ ਪਹੁੰਚਿਆ, ਤੇ ਲਗਾ ਓਸ ਦੀ ਤਾਰੀਫ ਦੇ ਬੈਂਤ ਸੁਣੌਣ। ਸਰਦਾਰ ਨੇ ਆਪਦੇ ਨਾਲ ਦਿਆਂ ਨੂੰ ਕਿਹਾ "ਏਸ ਦੇ ਕਪੜੇ ਲਾਹਕੇ ਪਿੰਡੋਂ ਕਢ ਦਿਓ।"

ਸਰਦਾਰ ਦੇ ਸਾਥੀਆ ਨੇ ਇਵੇਂ ਹੀ ਕੀਤਾ। ਜਦੋਂ ਨੰਗ ਧੜੰਗਾ ਕਵੀ ਤੁਰਨ ਲਗਿਆ ਤਾਂ ਓਸ ਦੇ ਪਿਛੇ ਕੁਤੇ ਵੀ ਛੁਟ ਪਏ। ਕੁਤਿਆਂ ਤੋਂ ਬਚਣ ਲਈ ਓਸ ਨੇ ਪਥਰ ਚਕਣ ਦੀ ਕੋਸ਼ਸ਼ ਕੀਤੀ, ਪਰ ਓਹ ਧਰਤੀਵਿਚ ਖੁਭੇਹੋਏ ਸਨ, ਹੁਣ ਓਹ ਕੀ ਕਰ ਸਕਦਾ ਸੀ। ਵਿਚਾਰਾ ਡਰਦਾ ਮਾਰਿਆ ਹਥਾਂ ਨੂੰ ਮਲਕੇ ਆਖਣ ਲਗਾ ਕਿਡੇ ਭੈੜੇ ਨੇ ਏਹ ਆਦਮੀ। ਆਪ ਦੇ ਕੁਤੇ ਤਾਂ ਖੁਲੇ ਛਡ ਦਿੰਦੇ ਨੇ; ਤੇ ਪਥਰਾਂ ਨੂੰ ਬੰਨ ਰਖਦੇ ਨੇ।

ਸਰਦਾਰ ਜੋ ਖਿੜਕੀ ਵਿਚ ਖੜਾ ਤਮਾਸ਼ਾ ਵੇਖ ਰਿਹਾ ਸੀ, ਕਵੀ ਦੀ ਏਹ ਗਲ ਸੁਣਕੇ ਖਿੜ ਖਿੜਾਕੇ ਹਸ ਪਿਆ, ਤੇ ਕਹਿਣ ਲਗਿਆ—"ਠੀਕ ਹੀ ਤੂੰ ਬੜਾ ਸਿਆਣਾਂ ਹੈ, ਮੰਗ ਕੀ ਕੁਛ ਮੰਗਦਾ ਹੈਂ।'

ਕਵੀ ਨੇ ਕਿਹਾ ਜੇ ਸਚ ਮੁਚ ਹੀ ਤੁਸੀਂ ਖੁਸ਼ ਹੋ ਤਾਂ ਮਿਹਰ ਕਰਕੇ ਮੇਰੇ ਕਪੜੇ ਦੇ ਦਿਓ। ਕਿਸੇ ਚੰਗੇ ਆਦਮੀ ਤੋਂ ਹੀ ਕੋਈ ਉਮੈਦ ਹੋਸਕਦੀ ਹੈ। ਤੁਸੀਂ ਮੈਨੂੰ ਤੰਗ ਨਾ ਕਰੋ ਏਹੋ ਬਹੁਤ ਹੈ। ਜੇਹੜਾ ਤੁਸੀਂ ਮੈਨੂੰ ਪਿੰਡੋਂ ਨਿਕਲ ਜਾਣ ਦਾ ਹੁਕਮ ਸੁਣਾਇਆ ਹੈ ਏਹੋ ਬੜੀ ਮਿਹਰਬਾਨੀ ਹੈ, ਏਸ ਤੋਂ ਵਧ ਮੈਂ ਕੁਝ ਨਹੀਂ ਚਾਹੁੰਦਾ।

ਕਵੀ ਦੀਆਂ ਗਲਾਂ ਸੁਣਕੇ ਸਰਦਾਰ ਸ਼ਰਮ ਨਾਲ ਪਾਣੀ ਪਾਣੀ ਹੋਗਿਆ। ਓਸ ਨੇ ਕਵੀ ਦੇ ਕਪੜੇ ਹੀ ਨਹੀਂ, ਇਕ ਉਨ ਦਾ ਚੋਗਾ ਤੇ ਕੁਛ ਮੋਹਰਾਂ ਦੇਕੇ ਓਸ ਨੂੰ ਵਿਦਾ ਕੀਤਾ।

## ਜੋਤਸ਼ੀ

ਇਕ ਜੋਤਸ਼ੀ ਜਦੋਂ ਮੰਗ ਪਿੰਨਕੇ ਘਰ ਆਇਆ ਤਾਂ ਕੀ ਵੇਖਦਾ ਹੈ ਕਿ ਓਸ ਦੀ ਔਰਤ ਕਿਸੇ ਦੂਸਰੇ ਆਦਮੀ ਨਾਲ ਹਸ ਹਸਕੇ ਗਲਾਂ ਕਰ ਰਹੀ ਹੈ। ਬਸ ਜੋਤਸ਼ੀ ਦਾ ਪਾਰਾ ੧੦੫ ਡਿਗਰੀ ਤੇ ਹੋਗਿਆ; ਤੇ ਲਗਾ ਬੁਰਾ ਭਲਾ ਬਕਣ, ਰੌਲਾ ਸੁਣਕੇ ਆਂਢੀ ਗੁਆਂਢੀ ਵੀ ਕਠੇ ਹੋ ਗਏ। ਔਰਤ ਨੇ ਰੋ ਕੇ ਓਸ ਨੂੰ ਆਖਿਆ ਕਿ 'ਏਹ ਆਦਮੀ ਮੇਰਾ ਸਕਾ ਭਰਾ ਹੈ। ਆਪ ਪਤਾ ਕਰ ਸਕਦੇ ਹੋ। ਪਰ ਜੋਤਸ਼ੀ ਕੌਹਦੀ ਸੁਣੇ। ਆਪ ਦੇ ਗੁਸੇ ਵਿਚ ਜਾ ਆਇਆ ਮੂੰਹੋਂ ਉਚਰੀ ਗਿਆ।

ਏਹ ਸੁਣਕੇ ਇਕ ਸਿਆਣੇ ਆਦਮੀ ਨੇ ਆਖਿਆ 'ਕਿਧਰਲਾ ਜੋਤਸ਼ੀ ਹੈ ਏਹ। ਐਵੇਂ ਲੜਧੂ ਪਿਆ ਕੁਤੇ ਭਕੌਂਦਾ ਹੈ। ਜੇਹੜਾ ਆਦਮੀ ਆਪਦੇ ਘਰਦਾ ਹਾਲ ਨਹੀਂ ਜਾਣਦਾ। ਓਹ ਜ਼ਮੀਨ ਅਸਮਾਨ ਦੀਆਂ ਤੇਅਗਲੇ ਪਿਛਲੇ ਜਨਮ ਦੀਆਂ ਗਲਾਂ ਕਿਸੇ ਨੂੰ ਕੀ ਦਸ ਸਕਦਾ ਹੈ।'

# ਚੰਗਿਆਈਆਂ

ਦੁਨੀਆਂ ਨਾਲ ਨਿਭਣ ਦਾ ਸਭ ਤੋਂ ਵਧੀਆ ਰਸਤਾ ਹੈ, ਜਾਂ ਤਾਂ ਆਪਦੇ ਕੰਮ ਵਿਚ ਲਗਿਆਂ ਰਹਿਣਾਂ, ਤੇ ਜਾਂ ਫਿਰ ਨਵੇ-ਕਲੇ ਹੋਕੇ ਰਬ ਦਾ ਧਿਆਨ ਕਰਨਾਂ। ਜਦੋਂ ਤੁਸੀਂ ਕਿਸੇ ਨੂੰ ਕੋਈ ਗਲ ਆਖੋ ਤਾਂ ਪਹਿਲੇ ਏਹ ਸੋਚ ਲਵੋ ਕਿ ਉਸਨੂੰ ਤੁਹਾਡੀ ਆਖੀ ਗਲ ਪਸੰਦ ਵੀ ਆਵੇਗੀ ਜਾਂ ਨਹੀਂ, ਅਤੇ ਉਸਦਾ ਧਿਆਨ ਤੁਹਾਡੇ ਵਲ ਹੈ ਜਾਂ ਨਹੀਂ? ਜੇ ਉਸਦਾ ਧਿਆਨ ਤੁਹਾਡੀ ਵਲ ਹੈ ਤਾਂ ਉਸਦੇ ਸੁਭਾ ਦਾ ਖਿਆਲ ਰਖਕੇ ਉਸਨੂੰ ਆਖੋ ਮਜਨੂੰ ਦੇ ਕੋਲ ਕਿੰਨਾਂ ਵੀ ਸਮਝਦਾਰ ਕਿਉਂ ਨਾਂ ਜਾ ਬੈਠੇ, ਓਹ ਤਾਂ ਲੈਲਾਂ ਦੇ ਇਸ਼ਕ ਤੋਂ ਬਿਨਾਂ ਹੋਰ ਕੋਈ ਗਲ ਨਹੀਂ ਕਹੇ ਸੁਣੇਗਾ।

ਜੋ ਆਦਮੀ ਬੁਰਿਆਂ ਦੀ ਸੰਗਤ ਕਰਦਾ ਹੈ ਓਹ ਬੁਰੇ ਕੰਮ ਤੋਂ ਦੂਰ ਹੁੰਦਾ ਹੋਇਆ ਵੀ ਬਹੁਤਾ ਬਦਨਾਮ ਹੋ ਜਾਵੇਗਾ। ਜੇ ਆਦਮੀ ਭਜਨ ਕਰਨ ਲਈ ਸ਼ਰਾਬਖਾਨੇ ਵਿਚ ਜਾਵੇ ਤਾਂ ਲੋਕ ਤਾਂ ਏਹੋ ਸਮਝਣਗੇ ਕਿ ਜਰੂਰ ਹੀ ਥੋੜੀ ਬਹੁਤ ਪੀਂਦਾ ਹੋਵੇਗਾ। ਨਹੀਂ ਉਸਦਾ ਓਥੇ ਕੀ ਕੰਮ? ਜਦੋਂ ਤੁਸੀਂ ਮੂਰਖਾਂ ਨੂੰ ਆਪਣਾ ਸਾਥੀ ਬਣੌਣਾ ਪਸੰਦ ਕਰਦੇ ਹੋ ਤਾਂ ਆਪਦੇ ਮੂਰਖ ਪਣੇ ਨਾਲ ਹੀ ਆਪਦੇ ਉਤੇ ਕਲੰਕ ਲਵੌਂਦੇ ਹੋ। ਜਦੋਂ ਮੈਂ ਕਿਸੇ ਸਿਆਣੇ ਨੂੰ ਕਿਹਾ ਕਿ ਮੈਨੂੰ ਚੰਗਾ ਉਪਦੇਸ਼ ਦਿਓ, ਉਸਨੇ ਉਤਰ ਦਿਤਾ—ਕਿ ਜੇ ਤੁਸੀਂ ਸਮਝ ਸੋਚ ਰਖਦੇ ਹੋ ਤਾਂ ਮੂਰਖਾਂ ਤੋਂ ਦੂਰ ਰਹੋ। ਕਿਉਂਕਿ ਉਹਨਾਂ ਦੀ ਸੰਗਤ ਨਾਲ ਜੇ ਤੁਸੀ ਸਿਆਣੇ ਹੋ ਤਾਂ ਮੂਰਖ ਬਣ ਜਾਓਗੇ। ਜੇ ਮੂਰਖ ਹੋ ਤਾਂ ਪੂਰੀਤਰਾਂ ਗਧੇ ਬਣੇ ਦਿਸੋਗੇ।

ਕਹਿੰਦੇ ਨੇ ਨਰਮੀ ਨਾਲ ਦੁਸ਼ਮਣ ਦੋਸਤ ਨਹੀਂ ਬਣਦਾ, ਸਗੋਂ ਦੁਸ਼ਮਣੀ ਹੋਰ ਵੀ ਵਧ ਜਾਂਦੀ ਹੈ। ਜੇ ਤੁਹਾਡੇ ਨਾਲ ਚੰਗਾ ਸਲੂਕ ਕਰੇ ਤੁਸੀ ਓਸਦੇ ਪੈਰਾਂ ਦੀ ਖਲ ਬਣਕੇ ਰਹੋ; ਤੇ ਜੇ ਇਸਤੋਂ ਉਲਟ ਚਲੇ, ਦੁਸ਼ਮਣੀ ਕਰੇ ਤਾਂ ਉਸਦੀਆਂ ਅਖਾਂ ਵਿਚ ਮਿਟੀ ਪਾਓ। ਜੋ ਤੇਜ ਮਿਜਾਜ ਤੇ ਕਰੜਾ ਬੋਲਣ ਵਾਲਾ ਹੈ ਉਸ ਨਾਲ ਨਰਮੀ ਵਰ-ਤਣੀ ਬਾਂਦਰ ਤੋਂ ਮਠਿਆਈ ਮੰਗਣੀ ਹੈ। ਦੁਨੀਆਂ ਜਾਣਦੀ ਹੈ ਕਿ ਜੰਗਾਲੇ ਲੋਹੇ ਨੂੰ ਤੇਜ਼ ਰੇਤੀ ਸਾਫ਼ ਕਰਦੀ ਹੈ।

ਦੁਨੀਆਂ ਵਿਚ ਸਾਰੇ ਜਾਨਦਾਰਾਂ ਵਿਚੋਂ ਆਦਮੀ ਸਭ ਤੋਂ ਚੰਗਾ ਤੇ ਕੁਤਾ ਸਭ ਤੋਂ ਭੈੜਾ ਸਮਝਿਆ ਜਾਂਦਾ ਹੈ। ਪਰ ਕੀਤੀ ਨਾਂ ਜਾਨਣ ਵਾਲੇ ਅਕ੍ਰਿਤਘਣ ਆਦਮੀ ਨਾਲੋਂ ਵਫਾਦਾਰ ਕੁਤਾ ਚੰਗਾ ਹੈ। ਕੁਤੇ ਨੂੰ ਇਕ ਵਾਰ ਰੋਟੀ ਸੁਟੋ ਉਸਤੋਂ ਪਿਛੋਂ ਜੇ ਸੌ ਵਾਰ ਵੀ ਪਥਰ ਮਾਰੋ ਓਹ ਤੁਹਾਡੀ ਰੋਟੀ ਨੂੰ ਨਹੀਂ ਭੁਲੇਗਾ। ਜਦੋਂ ਬੁਲਾਓਗੇ ਪੂਛ ਮਾਰਕੇ ਕੋਲ ਆਵੇਗਾ। ਪਰ ਨੀਚ ਆਦਮੀ ਨੂੰ ਸਾਰੀ ਉਮਰ ਖੁਔਂਦੇ ਪਿਔਂਦੇ ਰਹੋ ਤੇ ਵਡੇ ਵਡੇ ਅਹਿਸਾਨ ਕਰਦੇ ਰਹੋ, ਤਾਂ ਵੀ ਓਹ ਕਿਸੇ ਮਮੂਲੀਜੇਹੀ ਗਲ ਪਿਛੇ ਤੁਹਾਡੀ ਜਾਨ ਦਾ

ਵੈਰੀ ਬਣ ਜਾਵੇਗਾ। ਤੇ ਮਾਰਨ ਲਈ ਤਿਆਰ ਹੋ ਜਾਵੇਗਾ।

ਦੁਨੀਆਂ ਵਿਚ ਜੋ ਸੁਆਦਾਂ ਦਾ ਪਟਿਆ ਹੈ ਓਸਨੂੰ ਪੜ੍ਹਾਈ ਲਿਖਾਈ ਜਾਂ ਅਕਲ ਨਾਲ ਕੀ ਵਾਸਤਾ ? ਜੋ ਅਕਲਮੰਦ ਨਹੀਂ ਓਹ ਸਰਦਾਰੀ ਦੇ ਲਾਇਕ ਕਿਵੇਂ ਹੋ ਸਕਦਾ ਹੈ ? ਬਹੁਤਾ ਖਾਣ ਵਾਲੇ ਪੇਟੂ ਤੇ ਰਹਿਮ ਕਰਨ ਦੀ ਲੋੜ ਨਹੀਂ ਕਿਉਂਕਿ ਓਹ ਕਮੀਨਾਂ ਹੁੰਦਾ ਹੈ। ਜੇ ਤੁਸੀਂ ਸੂਰ ਦੀ ਤਰਾਂ ਵਿਟਣਾਂ ਚੌਹੁੰਦੇ ਹੋ ਤਾਂ ਗਧੇ ਦੀ ਤਰਾਂ ਲੋਕਾਂ ਦੇ ਡੰਡੇ ਝਲਣ ਲਈ ਵੀ ਤਿਆਰ ਰਹੋ।

ਚੋਰ ਦੇ ਜਿੰਨਾਂ ਚਿਰ ਹਥ ਨਾਂ ਵਢ ਦਿਤੇ ਜਾਣ ਓਨਾਂ ਚਿਰ ਚੋਰੀ ਤੋਂ ਨਹੀਂ ਮੁੜਦਾ। ਪਰ ਪਰਿੰਦਾ ਜਦੋਂ ਦੂਸਰੇ ਪਰਿੰਦੇ ਨੂੰ ਜਾਲ ਵਿਚ ਫਸਿਆ ਵੇਖਦਾ ਹੈ ਤਾਂ ਓਹਨਾਂ ਦਾਣਿਆਂ ਵਲ ਮੂੰਹ ਵੀ ਨਹੀਂ ਕਰਦਾ। ਏਸ ਲਈ ਤੁਸੀ ਵੀ ਦੂਸਰਿਆਂ ਨੂੰ ਫਸੇ ਵੇਖਕੇ ਓਹਨਾਂ ਤੋਂ ਸਿਖਿਆ ਲਵੋ, ਤਾ ਕਿ ਕਿਸੇ ਵਕਤ ਤੁਹਾਨੂੰ ਫਸਿਆਂ ਵੇਖਕੇ ਓਹ ਤੁਹਾਥੋਂ ਸਿਖਿਆ ਨਾਂ ਲੈਣ।

ਓਹ ਗਰੀਬ ਜਿਸਦਾ ਅੰਤ ਚੰਗਾ ਹੈ ਓਸ ਬਾਦਸ਼ਾਹ ਨਾਲੋਂ ਭਲਾ ਹੈ, ਜਿਸਦਾ ਅੰਤ ਬੁਰਾ ਹੈ। ਓਹ ਗਮ ਜਿਸਤੋਂ ਪਿਛੋਂ ਤੁਹਾਨੂੰ ਖੁਸ਼ੀ ਹੋਵੇ, ਓਸ ਖੁਸ਼ੀ ਨਾਲੋਂ ਚੰਗੀ ਹੈ, ਜਿਸਤੋਂ ਪਿਛੋਂ ਤੁਹਾਨੂੰ ਗਮ ਸਹਿਣਾਂ ਪਵੇ।

ਅਕਾਸ਼ ਜਮੀਨ ਤੇ ਮੀਂਹ ਵਸੌਂਦਾ ਹੈ ਤੇ ਬਦਲੇ ਵਿਚ ਉਸਨੂੰ ਘਟਾ ਮਿਟੀ ਮਿਲਦਾ ਹੈ। ਜੇ ਤੁਹਾਨੂੰ ਮੇਰੇ ਵਿਚ ਖਰਾਬੀਆਂ ਦਿਸਦੀਆਂ ਹਨ ਤਾਂ ਤੁਸੀਂ ਆਪਦੀਆਂ ਚੰਗੀਆਂ ਆਦਤਾਂ ਨੂੰ ਕਿਉਂ ਛਡਦੇ ਹੋ ?

ਜਦੋਂ ਲੜਾਈ ਹੋਣ ਲਗਦੀ ਹੈ ਤਾਂ ਸਿਆਣਾਂ ਆਦਮੀ ਪਿਛੇ ਹਟ ਜਾਂਦਾ ਹੈ, ਤੇ ਜਦੋਂ ਸੁਲ੍ਹਾ ਹੁੰਦੀ ਹੈ ਤਾਂ ਡਟ ਜਾਂਦਾ ਹੈ। ਲੜਾਈ ਦੇ ਵੇਲੇ ਵਰ੍ਹਦੀਆਂ ਵਿਚ ਜਾਣਾ ਠੀਕ ਨਹੀਂ; ਤੇ ਸੁਲਾ ਦੇ ਮੌਕੇ ਪਿਛੇ ਰਹਿਣਾਂ ਠੀਕ ਨਹੀਂ।

ਬਾਦਸ਼ਾਹਾਂ ਨੂੰ ਸਿਖਿਆ ਦੇਣੀ ਉਸ ਆਦਮੀ ਦਾ ਕੰਮ ਹੈ, ਜਿਸ ਨੂੰ ਨਾਂ ਆਪ ਦਾ ਸਿਰਦਾ ਡਰ ਹੋਵੇ ਤੇ ਨਾਂ ਘਰ ਬਾਰ ਤੇ ਧਨ ਪਦਾਰਥ ਦੀ ਉਮੈਦ ਹੋਵੇ। ਜੋ ਸਿਰਫ ਰਬ ਤੇ ਭਰੋਸਾ ਰਖਦਾ ਹੋਵੇ। ਚਰਨਾਂ ਵਿਚ ਚਾਹੇਂ ਸੋਨਾਂ ਖਲੇਰ ਦੇਵੀਏ ਤੇ ਸਿਰ ਤੇ ਚਾਹੇ ਤਲਵਾਰ ਰਖ ਦੇਈਏ, ਓਹ ਨਾਂ ਲਾਲਚ ਵਿਚ ਫਸਦਾ ਹੈ ਤੇ ਨਾ ਤਲਵਾਰ ਤੋਂ ਡਰਦਾ ਹੈ ਬਸ ਅਜੇਹੇ ਆਦਮੀਆਂ ਕਰਕੇ ਹੀ ਧਰਮ ਦੀ ਜੜ ਕਾਇਮ ਰਹਿੰਦੀ ਹੈ।

ਜਦੋਂ ਤੁਸੀਂ ਜਾਣਦੇ ਹੋ ਕਿ ਏਸ ਚੀਜ਼ ਤੇ ਦੂਸਰੇਦਾ ਹਕਬਣਦਾ ਹੈ,ਤੇ ਉਸ ਨੂੰ ਦੇਣੀ ਹੀ ਪਵੇਗੀ, ਤਾਂ ਰਜ਼ੀ ਖੁਸ਼ੀ ਦੇਣੀ ਚੰਗੀ ਹੈ, ਨਾਂ ਕਿ ਲੜਾਈ ਕਰਕੇ ਤੇ ਸਦਮਾਂ ਉਠਾਕੇ ਜੋ ਆਦਮੀ ਮਾਮਲਾ ਨਹੀਂ ਤਾਰਦਾ ਉਸ ਤੋਂ ਸਰਕਾਰ ਨੂੰ ਜਬਰਨ ਤਾਂ ਲੈਣਾਂ ਹੀ ਪੈਂਦਾ ਹੈ। ਜੋ ਚੀਜ਼ ਤੁਹਾਨੂੰ ਮਿਲਣੀ ਨਹੀਂ ਉਸ ਲਈ ਝਗੜਾ ਕਰਕੇ ਕਿਓਂ ਗੰਦੇ ਹੁੰਦੇ ਹੋ ? ਇਨਸਾਫ ਤੇ ਰਹਿਣਾਂ ਹੀ ਚੰਗੇ ਬਣਨਾਂ

# ਅਖਾਂ

[ਮੇਜਰ ਐਸ. ਬੀ. ਸਿੰਘ ਰਾਜਾ ਹਸਪਤਾਲ ਜਲੰਧਰ

ਰੋਟੀ ਲਭਣ ਤੇ ਖਤਰਾ ਪਛਾਨਣ ਲਈ ਕੁਦਰਤ ਨੇ ਜੀਵ ਨੂੰ ਗਿਆਨ-ਇੰਦਰੇ ਦਿਤੇ। ਦੁਨੀਆਂ ਦੀਆਂ ਬਾਹਰਲੀਆਂ ਗਲਾਂ ਦਾ ਸਾਨੂੰ ਇਨ੍ਹਾਂ ਅੰਗਾਂ ਨਾਲ ਹੀ ਪਤਾ ਲਗਦਾ ਹੈ। ਇਹ ਅੰਗ ਸਰੀਰ ਵਿਚ ਐਸੀ ਥਾਵਾਂ ਤੇ ਜੜੇ ਹੋਏ ਹੁੰਦੇ ਹਨ, ਜਿਥੇ ਇਹ ਵਧ ਤੋਂ ਵਧ ਕੰਮ ਆ ਸਕਣ। ਸਰੀਰ ਦੇ ਸਭ ਤੋਂ ਅਗਲੇ ਤੇ ਉਤਲੇ ਹਿਸੇ ਵਿਚ ਅਖਾਂ, ਨਕ, ਕੰਨ, ਤੇ ਸਵਾਦ ਚਖਣ ਲਈ ਜੀਭ ਹੁੰਦੀ ਹੈ। ਤੇ ਟੋਹਕੇ ਪਤਾ ਕਰਨ ਦੀ ਸ਼ਕਤੀ ਸਾਰੇ ਪਿੰਡੇ ਚ' ਰਖੀ ਹੋਈ ਹੈ।

ਦੁਨੀਆਂ ਦਾ ਸਵਾਦ ਇਨ੍ਹਾਂ ਅੰਗਾਂ ਨਾਲ ਹੀ ਜੇ। ਇਨ੍ਹਾਂ ਸਵਾਦਾਂ ਪਿੱਟੀਆਂ ਇੰਦਰੀਆਂ ਨੂੰ ਜੇ ਕਾਬੂ ਹੀ ਰਖੀਏ, ਤਾਂ ਚੰਗਾ ਹੈ। ਨਹੀ ਤਾਂ ਇਹ ਬੜਾ ਖਰਾਬ ਕਰਦੀਆਂ ਨੇ।

ਇਨ੍ਹਾਂ ਵਿਚੋਂ ਅਖਾਂ ਸਭ ਤੋਂ ਜਰੂਰੀ ਹਨ। ਬਾਹਰ ਦੀਆਂ ਤਸਵੀਰਾਂ ਲੈਣ ਲਈ ਇਹ ਸਾਡੇ ਕੈਮਰੇ ਨੇ। ਕੁਦਰਤ ਨੇ ਇਨ੍ਹਾਂ ਨੂੰ ਸੰਭਾਲਕੇ, ਹਡੀ ਦੇ ਆਲੇ ਵਿਚ, ਬੜਾ ਥਾਂ ਸਿਰ ਟਕਾਇਆ ਹੋਇਆ ਹੈ। ਭਰਵੱਟੇ ਦੀ ਉਚਾਈ ਤੇ ਗਲ੍ਹ ਦਾ ਉਭਾਰ ਅਖ ਨੂੰ ਸਟ ਨਹੀਂ ਲਗਣ ਦਿੰਦਾ। ਘਟੇ ਮਿਟੀ ਤੋਂ ਬਚਾਣ ਲਈ ਪਲਕਾਂ ਨੇ। ਉਡਦੀਆਂ ਚੀਜ਼ਾਂ ਨੂੰ ਡਕਣ ਲਈ ਝਿੰਮਣੀਆਂ ਚਾਰੇ ਬੰਨੇ,

---

ਹੈ।

ਸਾਰੇ ਆਦਮੀਆਂ ਦੇ ਦੰਦ ਖਟਿਆਈ ਨਾਲ ਮੁੜਦੇ ਹਨ, ਪਰ ਹਾਕਮ ਦੇ ਦੰਦ ਮਠਿਆਈ ਨਾਲ। ਜੋ ਹਾਕਮ ਰਿਸ਼ਵਤ ਵਿਚ ਤੁਹਾਥੋਂ ਪੰਜ ਖਖੜਆਂ ਲੈਂਦਾ ਹੈ ਉਸ ਜਰੂਰ ਬਿਨਾ ਹੇਰਾ ਫੇਰੀ ਕੀਤੇ ਤੁਹਾਡੇ ਹਕ ਵਿਚ ਖਰਬੂਜਿਆਂ ਦੇ ਦਸਾਂ ਖੇਤਾਂ ਦੀ ਡਿਗਰੀ ਵੀ ਦੇਣੀ ਪਵੇਗੀ।

ਬੁਢੀ ਕੰਜਰੀ ਜੇ ਗੁਨਾਹਾਂ ਤੋਂ ਤੋਬਾ ਨਾਂ ਕਰੇ ਤਾਂ ਕੀ ਕਰੇ? ਮੁਅਤੱਲ ਹੋਇਆ ਹਾਕਮ ਜੇ ਰਿਸ਼ਵਤ ਤੋਂ ਤੋਬਾ ਨਾਂ ਕਰੇ ਤਾਂ ਕੀ ਕਰੇ?

ਦੁਨੀਆਂ ਵਿਚ ਜ਼ਾਲਮ ਤੋਂ ਵਧਕੇ ਕੋਈ ਆਦਮੀ ਬਦ ਨਸੀਬ ਨਹੀਂ, ਕਿਉਂਕਿ ਮੁਸੀਬਤ ਦੇ ਦਿਨਾਂ ਵਿਚ ਕੋਈ ਉਸ ਦਾ ਸਾਥੀ ਨਹੀਂ ਬਣਦਾ।

ਜੋ ਆਦਮੀ ਮਾੜਿਆਂ ਤੇ ਰਹਿਮ ਨਹੀਂ ਕਰਦਾ ਉਸ ਨੂੰ ਜਰੂਰ ਇਕ ਦਿਨ ਤਕੜੇ ਹਥੋਂ ਮਾਰ ਖਾਣੀ ਪਵੇਗੀ। ਹਮੇਸ਼ਾਂ ਏਹ ਨਹੀਂ ਹੁੰਦਾ ਕਿ ਜੇ ਬਾਹਾਂ ਮਜਬੂਤ ਹੋਣ ਓਹ ਦੂਸਰਿਆਂ ਦੀਆਂ ਬਾਹਾਂ ਨੂੰ ਤੋੜਦੀਆਂ ਰਹਿਣ। ਜੋ ਆਦਮੀ ਉਚਾ ਆਇਆ ਹੈ ਉਸ ਨੂੰ ਜਰੂਰ ਕਦੇ ਨੀਚਾ ਵੇਖਣਾਂ ਪਵੇਗਾ। ਏਸ ਲਈ ਮਾੜਿਆਂ ਨੂੰ ਦੁਖੌਣਾ ਅਛਾ ਨਹੀਂ।

ਮਾੜੇ ਨੂੰ ਨਾਂ ਦਖਾਈਏ ਤੂਰੀ ਗਰੀਬ ਦੀ ਹਾਏ। ਮਰੀਖਲ ਦੀ ਧੌਂਕਣੀ ਲੋਹ ਭਸਮ ਹੋਇ ਜਾਏ। ਸ਼ੇਖ ਸਾਦੀ

ਜੇ ਕੋਈ ਚੀਜ ਅੰਦਰ ਜਾ ਹੀ ਪਵੇ, ਤਾਂ ਅਥਰੂਆਂ ਦੀ ਰੋੜ੍ਹ, ਉਸ ਨੂੰ ਅਖ ਵਿਚ ਰਹਿਣ ਨਹੀਂ ਦਿੰਦੀ। ਜਦ ਤਕ ਚੀਜ ਨਿਕਲੇ ਨਾ, ਰੜਕ ਨਹੀਂ ਹਟਦੀ।

ਅੱਖ ਦੀ ਪੁਤਲੀ ਠੀਕ ਅੰਦਾਜੇ ਦੀ ਰੋਸ਼ਨੀ ਅੰਦਰ ਜਾਣ ਦਿੰਦੀ ਹੈ। ਇਹ ਹਨੇਰੇ ਵਿਚ ਚੋੜੀ ਤੇ ਲੋਅ ਵਿਚ ਛੋਟੀ ਆਪੇ ਹੋ ਜਾਂਦੀ ਹੈ। ਪੁਤਲੀ ਦੇ ਅਗੇ ਸਾਫ ਸ਼ੀਸ਼ੇ ਵਰਗਾ ਪੜਦਾ ਹੁੰਦਾ ਹੈ। ਤੇ ਪਿਛੇ ਅੰਗੂਠੀ ਦੇ ਥੇਵੇ ਜਿੱਡਾ, ਲਚਕਦਾਰ ਪਿਲ ਪਿਲਾ ਆਤਸ਼ੀ ਸ਼ੀਸ਼ਾ। ਇਹ ਮੋਤੀ, ਤਸਵੀਰ ਨੂੰ ਠੀਕ ਥਾਂ ਸਿਰ ਸੁਟਦਾ ਹੈ।

ਅਖ ਤਸਵੀਰਾਂ ਲਈ ਜਾਂਦੀ ਹੈ। ਦਮਾਗ ਇਨ੍ਹਾਂ ਤਸਵੀਰਾਂ ਨੂੰ ਪਿਛਲੇ ਹਿੱਸੇ ਵਿਚ ਲਿਜਾਕੇ ਦੇਖਦਾ' ਤੇ ਲੋੜ ਅਨੁਸਾਰ ਸਰੀਰ ਨੂੰ ਤੋਰਦਾ ਹੈ।

ਕੁਦਰਤ ਨੇ ਅਖਾਂ ਨੂੰ ਸਾਫ ਰਖਣ ਦਾ ਪੂਰਾ ਬੰਦੋਬਸਤ ਆਪੇ ਕੀਤਾ ਹੋਇਆ ਹੈ। ਜੇ ਅਸੀਂ ਹਥ ਚੰਗੀ ਤਰਾਂ ਧੋਕੇ, ਸਾਫ ਪਾਣੀ ਨਾਲ, ਦਿਹਾੜੀ ਵਿਚ ਇਕ ਜਾਂ ਦੋ ਵਾਰ, ਅਖਾਂ ਧੋ ਛਡੀਏ ਤਾਂ ਕਾਫੀ ਹੈ।

ਧੂੰਏ ਦੀ ਕੁੜੱਤਨ ਨਾਲ, ਮੈਲੇ ਹਥ ਜਾਂ ਕਪੜ ਲਗਣ ਨਾਲ, ਅਖਾਂ ਲਾਲ ਹੋਕੇ, ਦੁਖਣ ਲਗ ਜਾਂਦੀਆਂ ਹਨ। ਮੱਖੀ ਬੈਠਣ ਨਾਲ ਭੀ ਕਈ ਵਾਰ ਅਖ ਦੁਖਣੀ ਆ ਜਾਂਦੀ ਹੈ।

ਸੋਹਣਿਆਂ ਬਣਨ ਲਈ ਸੁਰਮੇ ਦਾ ਰਵਾਜ ਬੜਾ ਹੀ ਪਰਚਲਤ ਹੈ। ਪਰ ਸਾਡੇ ਬਹੁਤਿਆਂ ਘਰਾਂ ਵਿਚ ਤਾਂ ਇਕੋ ਹੀ ਸੁਰਮਚੂ ਸਭ ਦੇ ਦੀਦਿਆਂ ਵਿਚ ਫਿਰਦਾ ਹੈ। ਸ਼ਾਮਤ ਨਾਲ ਜੇ ਕਿਸੇ ਇਕ ਨੂੰ ਘਰ ਵਿਚ ਕੁਕਰੇ ਹੋਣ, ਤਾਂ ਇਸ ਸੁਰਮਚੂ ਨਾਲ ਸਾਰਿਆਂ ਦੀਆਂ ਅਖਾਂ ਵਿਚ ਕੁਕਰੇ ਪੈ ਜਾਣਗੇ। ਲਾਗ ਦੀ ਬਮਾਰੀ ਜੋ ਹੋਈ। ਇਕ ਵਾਰ ਲਗ ਜਾਏ ਤਾਂ ਨਾਮੁਰਾਦ ਐਡੀ ਭੈੜੀ ਹੁੰਦੀ ਹੈ, ਛੇਤੀ ਫੇਰ ਹਟਦੀ ਨਹੀਂ। ਕੁਕਰਿਆਂ ਕਰਕੇ ਅਖਾਂ ਚੁੰਨੀਆਂ ਹੋ ਜਾਂਦੀਆਂ ਹਨ, ਪੜਵਾਲ ਪੈ ਜਾਂਦੇ ਹਨ। ਚਿਟੇ ਹੋ ਕੇ ਨਜਰ ਘਟ ਜਾਂਦੀ ਹੈ। ਨਾ ਸੁਹੱਪਣ ਰਿਹਾ ਤੇ ਅਖਾਂ ਵਖ ਨਾਸ ਹੋ ਗਈਆਂ।

ਅਜ ਕਲ ਪੜ੍ਹਾਈਆਂ ਦਾ ਜੋਰ ਹੁੰਦਾ ਜਾਂਦਾ ਹੈ। ਅੱਗੋਂ ਖੁਰਾਕਾਂ ਐਡੀਆਂ ਰਹੀਆਂ ਨਹੀਂ। ਰਾਤੀਂ ਦੀਵੇ ਬਾਲਕੇ ਮੁੰਡੇ ਕੁੜੀਆਂ ਪੜ੍ਹਦੇ ਹਨ। ਨਜਰਾਂ ਕਮਜ਼ੋਰ ਹੁੰਦੀਆਂ ਜਾਂਦੀਆਂ ਹਨ।

ਖੁਰਾਕ ਵਿਚ ਕਾਫੀ ਥਿੰਦਾ ਦੁਧ ਮਖਣ ਨਾ ਹੋਵੇ ਤਾਂ ਨਰ੍ਹਾਤਾ ਹੋਣ ਦਾ ਡਰ ਹੁੰਦਾ ਹੈ। ਰਸਦਾਰ ਫਲ ਤੇ ਤਾਜੀਆਂ ਭਾਜੀਆਂ ਨਾ ਮਿਲਣ, ਤਦ ਭੀ ਨਜ਼ਰ ਤੇਜ ਨਹੀਂ ਰਹਿੰਦੀ।

ਪੜ੍ਹਨ ਵਾਸਤੇ ਰੋਸ਼ਨੀ ਕਾਫੀ ਹੋਣੀ ਚਾਹੀਦੀ ਹੈ। ਪਰ ਲੰਪ ਏਦਾਂ ਰਖੋ ਕਿ ਲੋਅ ਕਤਾਬ ਤੇ ਪਵੇ। ਸਿਧੀ ਅਖਾਂ ਵਿਚ ਨਾ ਪਵੇ। ਇਸ ਤਰ੍ਹਾਂ ਅਖਾਂ ਜਲਦੀ ਨਹੀਂ ਥਕਣਗੀਆਂ।

ਤੇਜ ਰੋਸ਼ਨੀ ਵਲ ਨਾ ਵੇਖੋ। ਤਕਣਾ ਹੀ ਜੇ ਤਾਂ ਕਾਲੇ ਸ਼ੀਸ਼ਿਆਂ ਵਿਚ ਦੀ ਤਕੋ। ਤੇਜ ਲੋਅ ਅਖਾਂ ਚੁੰਧਿਆ ਦਿੰਦੀ ਹੈ। ਗ੍ਰੈਹਣ ਦੇਖਣ ਲਈ ਸਿਧਾ ਸੂਰਜ ਵਲ, ਜਾਂ ਵੈਲਡਿੰਗ ਕਰਨ ਵਾਲੀ ਲਾਟ ਵਲ, ਦੇਖਣ ਨਾਲ ਅਖਾਂ ਪੀੜ ਕਰਨ ਡਹਿ ਪੈਂਦੀਆਂ ਹਨ। ਤੇ ਕਈ ਵਾਰ ਅੰਨ੍ਹੀਆਂ ਹੋ ਜਾਂਦੀਆਂ

ਹਨ। ਬਰਫਾਂ ਤੋਂ ਉਠੀ ਚਮਕ ਨਾਲ ਭੀ ਏਹੋ ਹਾਲ ਹੁੰਦਾ ਹੈ।

ਥਲਾਂ ਵਿਚ ਪਾਣੀ ਦੀ ਤ੍ਰੋਟ ਹੁੰਦੀ ਹੈ। ਹਰਿਆਵਲ ਕਿਤੇ ਕਿਤੇ ਹੁੰਦੀ ਹੈ। ਖਾਣ ਲਈ ਰਸਦਾਰ ਫਲ ਤੇ ਤਾਜੀਆਂ ਭਾਜੀਆਂ ਨਹੀਂ ਲਭਦੀਆਂ। ਧੁਪ ਕਰਕੇ ਰੇਤ ਤੋਂ ਉਠੀ ਲਸ਼ਕੋਰ ਅਖਾਂ ਨੂੰ ਬੁਰੀ ਪੈਂਦੀ ਹੈ। ਏਸੇ ਕਰਕੇ ਸਿਆਣੀ ਉਮਰੇ, ਉਥੋਂ ਦੇ ਲੋਕਾਂ ਦੀਆਂ ਅਖਾਂ ਵਿਚ, ਮੋਤੀਆ ਉਤਰ ਆਉਂਦਾ ਹੈ। ਤੇਜ ਚਮਕ ਤੋਂ ਬਚਣ ਲਈ ਤਾਈਓਂ ਧੁਪੇ ਰੰਗਦਾਰ ਐਨਕਾਂ ਲਗਾਕੇ ਆਉਂਦੇ ਹਨ।

ਕਈ ਵਾਰ ਬਚੇ ਦੀ ਨਜਰ ਕਮਜੋਰ ਹੁੰਦੀ ਹੈ। ਉਸ ਨੂੰ ਬੋਡ ਤੇ ਲਿਖਿਆ ਸਬਕ ਦਿਸਦਾ ਨਹੀਂ। ਮਾਸਟਰ ਝਿੜਕਾਂ ਦਿੰਦਾ ਹੈ ਮੁੰਡਾ ਪੜ੍ਹਦਾ ਨਹੀਂ। ਐਸੇ ਬਚੇ ਨੂੰ ਐਨਕ ਦੀ ਲੋੜ ਹੁੰਦੀ ਹੈ। ਐਨਕ ਲਗਾਕੇ ਓਹੋ ਬਚਾ ਚੰਗਾ ਹੋ ਜਾਂਦਾ ਹੈ।

ਚਾਲੀਆਂ ਵਰ੍ਹਿਆਂ ਤੋਂ ਉਪਰ ਸਾਡੇ ਅਖ ਦੇ ਆਤਸ਼ੀ ਸ਼ੀਸ਼ੇ ਦੀ ਲਚਕ ਘਟ ਜਾਂਦੀ ਹੈ। ਲੋੜ ਅਨੁਸਾਰ ਉਹ ਮੋਟਾ ਪਤਲਾ ਛੇਤੀ ਨਹੀਂ ਹੋ ਸਕਦਾ। ਏਸੇ ਲਈ ਸਾਨੂੰ ਪੜ੍ਹਨ ਵਾਸਤੇ ਨੇੜੇ ਦਾ ਕੰਮ ਕਰਨ ਖਾਤਰ ਐਨਕ ਲਾਉਣੀ ਪੈ ਜਾਂਦੀ ਹੈ।

ਕਿਸੇ ਚੀਜ ਵਲ, ਇੱਕੋ ਟੱਕ ਵੇਖਣ ਦੀ ਆਦਤ ਚੰਗੀ ਨਹੀਂ ਹੁੰਦੀ। ਅਖਾਂ ਜਰੂਰ ਝਮਕੋ। ਝਮਕਣ ਨਾਲ ਅਖਾਂ ਨੂੰ ਥਕਾਨ ਨਹੀਂ ਹੁੰਦੀ।

ਧੌਣ ਦੇ ਪਠਿਆਂ ਦੀ ਕਸਰਤ, ਜਰੂਰ ਕਰੋ। ਨਾਲੇ ਡੇਲੇ ਫੇਰਨ ਵਾਲੇ ਪਠਿਆਂ ਨੂੰ ਭੀ ਕਸਰਤ ਕਰਕੇ ਤਗੜਾ ਰਖੋ। ਡੇਲਾ ਆਜ਼ੇ ਪਾਸੇ ਹੇਠਾਂ ਉਪਰ ਤੇ ਗੋਲ ਗੋਲ ਫੇਰਕੇ ਇਨ੍ਹਾਂ ਦੀ ਕਸਰਤ ਹੁੰਦੀ ਹੈ।

ਅਖਾਂ ਥਕ ਜਾਣ ਤਾਂ ਘੜੀ ਭਰ ਮੀਟ ਛਡੋ। ਹਥ ਉਪਰ ਰਖਕੇ ਜ[illegible] ਤੋਂ ਤੇ ਮਲੋ। ਠੰਡੇ ਪਾਣੀ ਦੇ ਛਿੱਟੇ ਮਾਰੋ। ਜਿਨੀਅ ਭੀ ਹੋ ਸਕਣ ਅਖਾਂ ਸਾਫ ਰਖੋ। ਤਦ ਹੀ ਅਖਾਂ ਠੀਕ ਰਹਿਣਗੀਆਂ।

## ਕੰਨ

ਅਵਾਜਾਂ ਨਾਲ ਹਵਾ ਵਿਚ ਲਹਿਰਾਂ ਉਠ ਦੀਆਂ ਹਨ। ਇਨਾਂ ਨਾਲ ਕੰਨ ਦਾ ਪੜਦਾ ਹਿਲਦਾ ਹੈ। ਪੜਦਾ ਹਿਲਣ ਨਾਲ ਜੋ ਥਰ ਥਰਾਟ ਹੁੰਦੀ ਹੈ, ਉਸ ਤੋਂ ਸਾਡਾ ਦਿਮਾਗ ਅਵਾਜਾਂ ਪਛਾਣਦਾ ਹੈ।

ਪੜਦੇ ਤਕ ਬਾਹਰੋਂ ਪੁਜਣ ਵਾਲੀ ਨਾਲੀ, ਮੂਹੜੇ ਵਾਂਗ ਵਿਚੋਂ ਤੰਗ ਹੁੰਦੀ ਹੈ। ਇਸਦੇ ਬਾਹਰਲੇ ਪਾਸੇ ਘਟਾ ਰੋਕਣ ਲਈ ਵਾਲ ਭੀ ਹੁੰਦੇ ਹਨ। ਕੀੜੇ ਅੰਦਰ ਵੜਨੋ ਰੋਕਣ ਲਈ, ਕੌੜੀ ਮੋਮ ਵਰਗੀ ਲੇਸ ਅੰਦਰੋ ਸਿੰਮਦੀ ਰਹਿੰਦੀ ਹੈ ਇਹ ਮੈਲ ਆਪੇ ਵਗਕੇ ਨਿਕਲ ਜਾਂਦੀ ਹੈ। ਇਸ ਨੂੰ ਕਢਣ ਲਈ ਤੀਲੇ ਜਾਂ ਮਰੋੜੀ ਦੇਕੇ ਕਪੜੇ ਦੀ ਵੱਟੀ ਨਹੀਂ ਫੇਰਨੀ ਚਾਹੀਦੀ। ਕੰਨਾਂ ਵਿਚ ਜੇ ਖੁਰਕ ਹੋਵੇ ਤਾਂ ਚੀਚੀ ਉਂਗਲ ਭਾਂਵੇ ਫੇਰ ਲਵੋ।

ਤੀਲਿਆਂ ਨਾਲ ਝਰੀਟ ਲਗਕੇ, ਫਿੰਮਣੀ ਹੋ ਜਾਣਦਾ ਡਰ ਹੁੰਦਾ ਹੈ। ਨਾਲੇ ਮੈਲ ਅੰਦਰ ਧਕੀ ਜਾਂਦੀ ਹੈ। ਜੇ ਨਾਲੀ ਦੇ ਪਤਲੇ ਹਿਸੇ ਤੋਂ ਪਾਰ ਚਲੀ ਜਾਵੇ ਤਾਂ ਮੈਲ ਨੂੰ ਕਢਣਾ ਬੜਾ ਔਖਾ ਹੋ ਜਾਂਦਾ ਹੈ। ਡਾਕਟਰ ਹੀ ਭਾਂਵੇ ਧੋ ਕੇ ਕਢੇ, ਐਂਵੇ ਤਾਂ ਇਹ ਨਿਕਲ ਦੀ ਨਹੀਂ। ਇਸ ਤਰ੍ਹਾਂ ਫਸੀ ਹੋਈ ਮੈਲ ਕੰਨ

ਵਿਚ ਫੁਲਕੇ ਡੱਕਾ ਲਾ ਦਿੰਦੀ ਹੈ। ਸੁਣਦਾ ਭੀ ਠੀਕ ਨਹੀਂ ਤੇ ਪੀੜ ਭੀ ਹੋਣ ਲਗ ਪੈਂਦੀ ਹੈ।

ਪੜਦੇ ਦੇ ਠੀਕ ਵਜਣ ਵਾਸਤੇ, ਕੁਦਰਤ ਵਲੋਂ ਪੜਦੇ ਦੇ ਦੋਨੋਂ ਪਾਸੇ ਹਵਾ ਰਖਣ ਦਾ ਪ੍ਰਬੰਧ ਹੁੰਦਾ ਹੈ। ਅੰਦਰਵਾਰ ਨਕ ਦੇ ਪਿਛਲੇ ਪਾਸਿਓਂ; ਸੰਘ ਵਿਚੋਂ ਇਕ ਨਾਲੀ, ਕੰਨ ਨੂੰ ਹਵਾ ਪੁਚਾਂਉਦੀ ਹੈ। ਇਹ ਨਾਲੀ ਰੁਕ ਜਾਵੇ ਤਾਂ ਕੰਨ ਨੂੰ ਝੱਪਾ ਆ ਜਾਂਦਾ ਹੈ। ਕਿਉਂਕਿ ਪੜਦਾ ਵਜਣੋ ਰੁਕ ਜਾਂਦਾ ਹੈ ਤੇ ਏਸ ਲਈ ਸੁਣਨ ਵਿਚ ਭੀ ਫਰਕ ਪੈ ਜਾਂਦਾ ਹੈ ਜੁਕਾਮ ਨਾਲ ਤੇ ਗਲਾ ਖਰਾਬ ਹੋ ਜਾਣ ਨਾਲ ਇਹ ਨਾਲੀ ਅਕਸਰ ਬੰਦ ਹੋ ਜਾਂਦੀ ਹੈ।

ਜੁਕਾਮ ਲਗੇ ਤੋਂ, ਇਕ ਨਾਸ ਦੱਬਕੇ ਜੋਰ ਨਾਲ ਕਦੇ ਨਕ ਨਾਂ ਸੁਣਕੋ। ਇਸ ਤਰਾਂ ਸੰਘ ਦੀ ਬਲਗਮ ਹਵਾ ਦੇ ਜੋਰ ਨਾਲ ਕੰਨ ਵਿਚ, ਏਸੇ ਨਾਲੀ ਥਾਣੀ ਜਾ ਵੜਦੀ ਹੈ। ਇਸਦੇ ਨਾਲ ਅੰਦਰ ਮੋਜ ਪੈ ਕਈ ਵਾਰ ਕੰਨ ਵਗਣ ਲਗ ਪੈਂਦਾ ਹੈ।

ਦੁਧ ਚੁੰਘਦੇ ਬਚੇ ਨੂੰ, ਜੁਕਾਮ ਮਗਰੋਂ ਅਕ ਸਰ ਕੰਨਾਂ ਦੀ ਤਕਲੀਫ ਹੋ ਜਾਂਦੀ ਹੈ ਤੇ ਪੀੜ ਭੀ ਬੜੀ ਹੁੰਦੀ ਹੈ ਤੇ ਕਈ ਵਾਰ ਕੰਨ ਰੁਲਣ ਲਗ ਪੈਂਦੇ ਹਨ। ਰੁਲਦੇ ਕੰਨ ਛੇਤੀ ਹਟਦੇ ਨਹੀਂ।

ਜਦ ਕੰਨ ਵਗਦਾ ਹੈ ਤਾਂ ਕੰਨ ਦੇ ਪੜਦੇ ਵਿਚ ਛੇਕ ਹੋਗਿਆ ਹੁੰਦਾ ਹੈ। ਵਗਦੇ ਕੰਨ ਵਾਲੇ ਨੂੰਨੂੰ ਉਣ ਵੇਲੇਖਿਆਲਰਖਣਾਚਾਹੀਦਾ ਹੈ ਕਿ ਕੰਨ ਵਿਚ ਪਾਣੀ ਨਾ ਪਵੇ। ਵਗਦੇ ਕੰਨਾਂ ਕਰਕੇ ਕਈ ਹੋਰ ਖਤਰਨਾਕ ਤਕ-ਲੀਫਾਂ ਭੀ ਹੋ ਸਕਦੀਆਂ ਹਨ। ਹਵਾਈ ਜਹਾਜ਼ਾਂ ਵਾਲੇ, ਜਿਸਦੇ ਕੰਨ ਵਗਦੇ ਹੋਣ, ਭਰਤੀ ਨਹੀਂ ਕਰਦੇ। ਕੰਨਾਂ ਬਾਰੇ ਯਾਦ ਰਖਣ ਵਾਲੀਆਂ ਗਲਾਂ ਇਹ ਨੇ ਤੀਲੇ ਤੇ ਵਟੀਆਂ ਕੰਨਾ ਵਿਚ ਨਾ ਦਿਓ ਕੰਨ ਚੀਚੀ ਉਂਗਲ ਨਾਲ ਖੁਰਕੋ ਨਕ, ਦੋਵੇਂ ਨਾਸਾਂ ਖੁਲੀਆਂ ਰਖਕੇ, ਰੁਮਾਲ ਵਿਚ ਸੁਣਕੋ। ਜੋਰ ਨਾ ਲਾਓ। ਨਾ ਨਾਸ ਦਬੋ ਵਗਦੇ ਕੰਨ ਵਾਲੇ ਕੰਨ ਵਿਚ ਪਾਣੀ ਨਾ ਪੈਣ ਦੇਵੋ। ਤੇ ਕੰਨ ਵਿਚ ਠੋਕਕੇ ਵਡਾ ਤੂੰਬਾ ਨਾ ਦੇ।

—o—

## ਬਸੰਤ—ਅੰਕ

ਲੇਖਕਾਂ ਅਗੇ ਅਰਜ਼ ਹੈ ਕਿ ਅਗਲਾ ਰਸਾਲਾ ਬਸੰਤ—ਅੰਕ ਹੋਵੇਗਾ। ਜਿਨਾਂ ਸਜਨਾਂ ਅਜੇ ਆਪਦੇ ਲੇਖ ਤੇ ਕਵਿਤਾਵਾਂ ਨਹੀਂ ਭੇਜੀਆਂ ਓਹਨਾਂ ਨੂੰ ਛੇਤੀ ਤੋਂ ਛੇਤੀ ਭੇਜ ਦੇਣੀਆਂ ਚਾਹੀਦੀਆਂ ਹਨ ਤਾਂ ਜੋ ਥਾਂ ਪਰਥਾਂ ਦਿਤੀਆਂ ਜਾ ਸਕਣ।

ਬਸੰਤ ਅੰਕ ਵਿਚ ਅਫ੍ਰੀਕਾ ਦੇ ਮੁਲਕੀ ਭੁਗੋਲਕ ਤੇ ਹੋਰ ਦਿਲਚਸਪ ਰਹਿਣ ਸਹਿਣ ਬਾਰੇ ਇਕ ਸ਼ਾਨਦਾਰ ਲੇਖ ਛਪੇਗਾ ਜੋ ਅਖੀਂ ਡਿਠਾ ਹੋਵੇਗਾ,ਹੋਰ ਪੰਜਾਬੀ ਦੇ ਚੰਗੇ ੨ ਵਿਦ-ਵਾਨਾਂ ਦੇ ਕਹਾਣੀਆਂ ਲੇਖ ਛਪਣਗੇ। ਜਿਨਾਂ ਸਜਣਾਂ ਦੇ ਚੰਦੇ ਬਾਕੀ ਹਨ ਓਹਨਾਂ ਨੂੰ ਭੇਜ ਦੇਣੇ ਚਾਹੀਦੇ ਹਨ, ਤਾਕਿ ਨੰਬਰ ਮਿਲ ਸਕੇ ਹੋਰ ਵੀ ਦੋਸਤਾਂ ਮਿਤਰਾਂ ਨੂੰ ਗਾਹਕ ਬਣਾਓ ਕੋਸ਼ਸ਼ ਕਰਕੇ ਤਾਕਿ ਏਸਨੂੰ ਅਸੀਂ ਹੋਰ ਸੁਹਣਾਂ ਬਣਾ ਸਕੀਏ।

[ਐਡੀਟਰ



(੮ ਸਫੇ ਦੀ ਬਾਕੀ)

ਹੈ ਪਹਿਲ ਪਾਕਿਸਤਾਨ ਵਲੋਂ ਭਾਰਤ ਤੇ ਹੀ ਹੋਵੇ, ਤੇ ਫਿਰ ਅਮ੍ਰੀਕਾ ਉਸ ਦੀ ਮਦਦ ਤੇ ਆਵੇ। ਕਿਉਂਕਿ ਏਸ ਸਮਝੋਤੇ ਤੋਂ ਪਿਛੋਂ ਪਾਕਿਸਤਾਨੀ ਫੌਜਾਂ ਅਮ੍ਰੀਕਨ ਸਾਮਾਨ ਨਾਲ ਸੁਜ ਭਬ ਜਾਣਗੀਆਂ।

## ਅਮ੍ਰੀਕਨ ਪਾਕਿਸਤਾਨ ਅਹਿਦਨਾਮੇ

ਦਾ ਮਤਲਬ ਅਜ ਤਕ ਇਹ ਲਿਆ ਗਿਆ ਹੈ ਕਿ ਅਮ੍ਰੀਕਾ ਪਾਕਿਸਤਾਨ ਤੋਂ ਖਾਸ ਖਾਸ ਥਾਵਾਂ, ਜੋ ਉਸਨੂੰ ਪਸੰਦ ਔਣ, ਹਾਸਲ ਕਰੇਗਾ। ਏਹਨਾਂ ਥਾਵਾਂ ਤੇ ਅਮ੍ਰੀਕਨ ਫੋਜਾਂ ਵੀ ਰਹਿਣਗੀਆਂ, ਤੇ ਐਟਮੀ ਹਥਿਆਰ ਵੀ। ਜਿਨਾਂ ਦੀ ਰਾਖੀ ਏਹਨਾ ਫੌਜਾਂ ਦੇ ਸਪੁਰਦ ਹੋਵੇਗੀ। ਏਸ ਤੋਂ ਬਿਨਾਂ ਅਮ੍ਰੀਕਾ, ਪਾਕਿਸਤਾਨ ਦੀ ਦਸ ਲਖ ਫੌਜ ਨੂੰ ਵੀ ਨਵੀ ਕਿਸਮ ਦੇ ਸਾਮਾਨ ਨਾਲ ਸਜਾਏਗਾ। ਏਹ ਖਰਚ ਬਹੁਤ ਕੁਝ ਅਮ੍ਰੀਕਾ ਨੂੰ ਹੀ ਝਲਣਾਂ ਪਵੇਗਾ। ਜੇ ਐਸਾ ਹੋਇਆ ਤਾਂ ਅਮ੍ਰੀਕਾ ਨੂੰ ਏਹ ਅਜਾਦੀ ਹੋਵੇਗੀ ਕਿ ਓਹ ਪਾਕਿਸਤਾਨੀ ਫੌਜ ਨੂੰ ਜਿਧੇ ਚਾਹੇ ਝੋਕ ਦੇਵੇ। ਇਸਤਰਾਂ ਓਹ ਅਮ੍ਰੀਕਾਂ ਦਾ ਪ੍ਰਤੀਤਰਾਂ ਗੁਲਾਮ ਹੋ ਜਾਵੇਗਾ। ਪਾਕਿਸਤਾਨ ਏਡੇ ਵਡੇ ਖਰਚ ਨੂੰ ਖੁਦ ਕਿਸੇ ਵੀ ਤਰਾਂ ਝੱਲ ਨਹੀਂ ਸਕਦਾ, ਇਸ ਲਈ ਪਹਿਲੀ ਗਲ ਤੇ ਯਕੀਨਕਰਨਾਂਜ਼ਰੂਰੀ ਹੋ ਜਾਂਦਾ ਹੈ, ਪਾਕਿਸਤਾਨ ਦੀ ਫੌਜਇਸ ਵਕਤ ਛ ਈ ਲਖ, ਤੇ ਭਾਰਤ ਦੀ ਚਾਰ ਲਖ ਹੈ।

ਅਮ੍ਰੀਕਨ ਅਖ਼ਬਾਰਾਂ, ਅਤੇ ਦੁਨੀਆਂ ਦੇ ਦੂਸਰੇ ਮੁਦਬਰਾਂ ਨੇ ਅਮ੍ਰੀਕਾ ਨੂੰ ਚੇਤਾਵਨੀ ਦਿਤੀ ਹੈ, ਕਿ ਅਮ੍ਰੀਕਾ ਇਕੋ ਚੀਜ ਹੀ ਹਾਸਲ ਕਰ ਸਕੇਗਾ। ਪਾਕਿਸਤਾਨੀ ਅਡੇ, ਤੇ ਜਾਂ ਹਿੰਦ ਨਾਲ ਦੋਸਤੀ। ਜੋ ਉਸਨੂੰ ਬਹੁਤੀ ਫੈਦੇ ਮੰਦ ਹੋਵੇ ਚਾਲ, ਕਰ ਲਵੇ। ਅਮਰੀਕਾ ਝੁੰਜਲਾਕੇ ਹੁਣ ਹੇਰਾ ਫੇਰੀਆਂ ਤੇ ਹੋਗਿਆ ਹੈ। ਤੇ ਕਹਿ ਰਿਹਾ ਹੈ ਕਿ ਅਮ੍ਰੀਕਨ ਸਾਮਾਨ ਕਦੇ ਵੀ ਹਿੰਦ ਦੇ ਖਿਲਾਫ ਨਹੀਂ ਵਰਤਿਆ ਜਾਵੇਗਾ। ਪਰ ਹੈ ਏਹ ਗਲਤ ਕਿਉਂਕਿ ਪਾਕਿਸਤਾਨ ਦੀ ਰੂਸ ਨਾਲ ਕੀ ਦੁਸ਼ਮਣੀ ਹੈ। ਜਿਸ ਦੇ ਸਿਰਤੇ ਆਪਦੇ ਮੁਲਕ ਨੂੰ ਦੂਸਰੇ ਦੇ ਹਵਾਲੇ ਕਰਕੇ, ਨੁਕਸਾਨ ਪਹੁੰਚਾਵੇ। ਪਾਕਿਸਤਾਨ ਤਾਂ ਵਡੀ ਤੋਂ ਵਡੀ ਕੀਮਤ ਤਾਰਕੇ ਵੀ ਹਿੰਦ ਨੂੰ ਪਰੇਸ਼ਾਨ ਕਰਨਾਂ ਚਾਹੁੰਦਾ ਹੈ। ਜ ਅਜ ਵੀ ਪਾਕਿਸਤਾਨ ਨੂੰ ਯਕੀਨ ਹੋ ਜਾਵੇ ਕਿ ਏਹ ਸਮਾਨ ਹਿੰਦ ਦੇ ਖਿਲਾਫ ਨਹੀਂ ਵਰਤਿਆ ਜਾਵੇਗਾ, ਤਾਂ ਓਹ ਅਜ ਹੀ ਅਮ੍ਰੀਕਾ ਨੂੰ ਅਡਿਆਂ ਤੋਂ ਜੁਆਬ ਦੇ ਦੇਵੇਗਾ। ਹਾਂ! ਅਮ੍ਰੀਕਾ ਦਾ ਏਹ ਇਰਾਦਾ ਹੈ ਕਿ ਜਿਥੋਂ ਤਕ ਹੋ ਸਕੇ ਹਿੰਦ ਨੂੰ ਹਥੋਂ ਨਾਂ ਜਾਣ ਦਿਤਾ ਜਾਵੇ। ਪਰ ਵਿਸ਼ਵਾਸ ਕੀਤਾ ਜਾਂਣਾ ਚਾਹੀਦਾ ਹੈ ਕਿ ਛੇਤੀ ਕੀਤਿਆਂ ਅਮਰੀਕਾ ਫੌਜੀ ਅਡਿਆਂ ਦੇ ਮਨਹੂਸ ਇਰਾਦੇ ਤੋਂ ਬਾਜ਼ ਨਹੀਂ ਆਵਗਾ। ਹਾਂ! ਜੇ ਭਾਰਤ ਸਰਕਾਰ ਨੇ ਕਾਫੀ ਮਜਬੂਤ ਕਦਮ ਉਠਾਇਆ ਤਾਂ ਹੋ ਸਕਦਾ ਹੈ ਓਹ ਕੁਝ ਭੈੜਾ ਪੈ ਜਾਵੇ। ਪਰ ਵਾਹ ਲਗਦੀ ਏਸ ਕੰਮੋਂ ਟਲੇਗਾ ਨਹੀਂ।

## ਭਾਰਤ ਦਾ ਕਰਤੱਬ

ਅਮ੍ਰੀਕਾ ਨੂੰ ਵੀ ਏਹ ਸੌਦਾ ਮਹਿੰਗਾ ਪੈ ਸਕਦਾ ਹੈ ਜੇ ਜਵਾਹਰ ਲਲ ਪੂਰੀ ਤਾਕਤ ਨਾਲ ਅਗੇਂ ਤਣ ਜਵੇ ਤੇ ਲਕੜਦਾ ਜੁਆਬ ਲੋਹੇ ਨਾਲ ਦੇਣ ਲਈ ਤਿਆਰ ਹੋ

ਜਾਵੇ। ਏਸ ਲਈ ਭਾਰਤ ਤੇ ਏਸ਼ੀਆ ਦਾ ਸੰਧੀਨਾਮਾਂ ਬੜਾ ਸਹਾਇਕ ਹੋ ਸਕਦਾ ਹੈ। ਭਾਰਤ ਬੇਸ਼ਕ ਕਿਸੇ ਬਾਹਰਲੇ ਮੁਲਕ ਦੀ ਫੌਜ ਨੂੰ ਐਸ ਵੇਲੇ ਭਾਰਤ ਦੇ ਵਿਚ ਔਣ ਨਾਂ ਦੇਵੇ, ਪਰ ਓਹਨਾਂ ਦੇ ਫੌਜੀ ਮਾਹਿਰਾਂ ਦੀ ਸਹੈਤਾ ਨਾਲ ਓਹ ਥਾਂ, ਜੋ ਦੁਸ਼ਮਣ ਲਈ ਮਾਰੂ ਸਾਬਤ ਹੋਣ; ਤਜਵੀਜ ਕਰਕੇ; ਦੋਹਾਂ ਪਾਸਿਆਂ ਦੀ ਸਹੈਤਾ ਨਾਲ ਉਹਨਾਂ ਨੂੰ ਬਣਾਇਆ ਜਾਵੇ। ਤੇ ਲੋੜ ਵੇਲੇ, ਮਦਦ ਲਈ, ਯਕੀਨ ਲਏ ਦਿਤੇ ਜਾਣ। ਨਾਲ ਏਹ ਸ਼ਰਤ ਵੀ ਰਖੀ ਜਾ ਸਕਦੀ ਹੈ ਕਿ, ਏਹ ਅਹਿਦਨਾਮਾ ਓਦੋਂ ਹੀ ਵਰਤੋਂ ਵਿਚ ਆਵੇ ਜਦੋਂ ਅਮ੍ਰੀਕਾ ਪਾਕਿਸਤਾਨ ਨੂੰ ਨਾਲ ਲੈਕੇ ਜਾਂ ਪਾਕਿਸਤਾਨ ਦੇ ਵਿਚੋਂ ਦੀ ਕੋਈ ਛੇੜ-ਖਾਨੀ ਸ਼ੁਰੂ ਕਰੇ, ਓਹ ਭਾਵੇਂ ਚੀਨ ਰੂਸ ਬਰਮਾ ਸਿਆਮ ਨਾਲ ਹੋਵੇ, ਚਾਹੇ ਖ਼ੁਦ ਹਿੰਦ ਨਾਲ; ਸਾਰੇ ਮੁਲਕ ਐਸੇ ਮੌਕਿਆ ਤੇ ਸਾਂਝਾ ਮੁਹਾਜ਼ ਬਣਾਕੇ ਲੜਨ।

**ਪਾਕਿਸਤਾਨ ਨੂੰ ਫੈਦਾ** ਏਸ ਸਕੀਮ ਦਾ ਏਹ ਹੋਵੇਗਾ ਕਿ ਓਸਦੇ ਕੁਝ ਆਦਮੀਆਂ ਨੂੰ ਸ਼ਾਇਦ ਨੌਕਰੀ ਮਿਲ ਜਾਵੇ। ਜੇ ਉਸਨੇ ਫੌਜੀ ਤੌਰ ਤੇ ਪੂਰੀ ਗੁਲਾਮੀ ਕਬੂਲੀ ਤਾਂ ਹੋ ਸਕਦਾ ਹੈ, ਅਮਰੀਕਾ ਪਾਕਿਸਤਾਨ ਦਾ ਅਧੋਂ ਬਹੁਤਾ ਫੌਜੀ ਭਾਰ ਚਕ ਲਏ। ਕਿਉਂਕਿ ਦਸ ਲਖ ਫੌਜ ਨੂੰ ਪਾਕਿਸਤਾਨ ਦੀ ਗੌਰ-ਮਿੰਟ ਰੋਟੀ ਨਹੀਂ ਦੇ ਸਕਦੀ, ਜੇ ਕਰਜੇ ਦੀ ਸੂਰਤ ਕੋਈ ਹੋਈ ਤਾਂ ਇਸ ਰਕਮ ਦਾ ਵਿਆਜ ਭਰਨਾਂ ਹੀ ਉਸ ਨੂੰ ਔਖਾ ਹੋਵੇਗਾ ਪਰ ਯਕੀਨ ਕਰਨਾਂ ਚਾਹੀਦਾ ਹੈ ਕਿ ਬਹੁਤ ਸਾਰੀ ਰਕਮ ਅਮ੍ਰੀਕਾ ਦੀ ਆਪਦੇ ਤੌਰ ਤੇ ਹੀ ਖਰਚ ਹੋਵੇਗੀ। ਏਸ ਸਕੀਮ ਤੋਂ **ਹੋਣ ਵਾਲੇ ਨੁਕਸਾਨ** ਏਸੇ ਕਿਸਮ ਦੇ ਹੀ ਹਨ ਜਿਸ ਕਿਸਮ ਦੇ ਅਜ ਮਿਸਰ ਅੰਗ੍ਰੇਜ਼ ਹਥੋਂ ਭੁਗਤ ਰਿਹਾ ਹੈ। ਜਿਸ ਦਿਨ ਪਾਕਿਸਤਾਨ ਦੀ ਉਮਤ, ਹੋਸ਼ ਹਵਾਸ ਵਿਚ ਆਈ, ਜਾਂ ਕਿਸੇ ਸੁਚਜੀ ਹਕੂਮਤ ਨੇ ਪਲਟਾ ਖਾਧਾ, ਉਸ ਦਿਨ ਓਹਨਾਂ ਅਮ੍ਰੀਕਨਾਂ ਨੂੰ ਕਢਣ ਦਾ ਜਤਨ ਕਰਨਾਂ ਹੈ, ਤੇ ਅਮ੍ਰੀਕਨਾਂ ਅੜਨਦਾ। ਇਸਤਰਾਂ ਮਿਸਰੀ ਕਿਸਮ ਦੀ ਹੀ ਕਸ਼ਮਕਸ਼ ਚਾਲੂ ਰਹੇਗੀ। ਕਿਉਂਕਿ ਅਮ੍ਰੀਕਨਾਂ ਦੇ ਮੁਲਕ ਵਿਚ ਰਹਿੰਦਿਆਂ ਹੋਇਆ ਪਾਕਿਸਤਾਨ ਕਿਸੇ ਕਿਸਮ ਦੀ ਵੀ ਤਰੱਕੀ ਨਹੀਂ ਕਰ ਸਕੇਗਾ, ਸਿਵਾਏ ਜੰਗ ਨੂੰ ਨੇੜੇ ਕਰਨ ਦੇ। ਇਸਤਰਾਂ ਜੇ ਜੰਗ ਵੀ ਛੇਤੀ ਨਾਂ ਛਿੜੀ ਤਾਂ ਮੁਲਕ ਵਿਚ ਖਲਬਲੀ ਪੈ ਜਾਣੀ ਜ਼ਰੂਰੀ ਹੈ, ਤੇ ਸਿਆਣੇ ਆਦਮੀ ਤਰੱਕੀ ਦੇ ਰੁਕ ਜਾਣ ਦਾ ਕਾਰਨ ਵੀ ਹਰ ਹਾਲਤ ਵਿਚ ਅਮ੍ਰੀਕੀ ਅਡਿਆਂ ਨੂੰ ਬਣੌ-ਣਗੇ। ਓਹ ਇਸਤਰਾਂ ਕਿ ਜਿਨਾਂ ਵੀ ਹੋ ਸਕੇਗਾ, ਅਮ੍ਰੀਕਾ ਪਾਕਿਸਤਾਨ ਦੀ ਬਚਤ ਨੂੰ ਜੰਗ ਵਾਲੇ ਪਾਸੇ ਹੀ ਲੌਣਦਾ ਜਤਨ ਕਰੇਗਾ। ਹੋਰ ਤਾਂ ਉਸਦਾ ਪਾਕਿਸਤਾਨ ਨਾਲ ਕੋਈ ਯਰਾਨਾਂ ਹੀ ਨਹੀਂ। ਜਿਵੇਂ ਅਗ ਦੇ ਧੁਆਂਖੇ ਨੂੰ ਚੁਫੇਰੇ ਧੂੰਆਂ ਹੀ ਧੂੰਆਂ ਦਿਸਦਾ ਹੈ, ਇਵੇਂ ਅਮ੍ਰੀਕਾ ਨੂੰ ਹਰ ਕਿਸਮ ਦੀ ਤਰੱਕੀ ਜੰਗ ਵਿਚ ਹੀ ਲਭ ਰਹੀ ਹੈ। ਜਿਸ ਨਾਲ ਪਾਕਿ ਸਤਾਨੀ ਪਬਲਕ ਭੁੰਜੇ ਆ ਪਵੇਗੀ, ਤੇ ਸੇਕ ਏਸ ਦਾ ਹਿੰਦੋਸਤਾਨ ਨੂੰ ਵੀ ਜਰੂਰ ਪਹੁੰਚੇਗਾ। ਏਸ਼ੀਆ ਵਿਚੋਂ, ਇਸ ਸਕੀਮ ਨਾਲ ਅਮਰੀ-ਕਨ ਪਾਰਸਾਈ ਹਵਾ ਹੋ ਜਾਵੇਗੀ ਤੇ ਉਸ

# ਸ੍ਰੀ ਸਤਿਗੁਰੂ ਜੀ ਦਾ ਅਫਰੀਕਾ ਦਾ ਦੌਰਾ

ਇਹ ਅਰਸ਼ੀ ਰੰਗ ਬਝਿਆਂ ਅਜੇ ਦੋ ਦਿਨ ਹੀ ਹੋਏ ਸਨ ਕਿ ਇਸ ਸ਼ਾਨਦਾਰ ਸਮਾਗਮ ਨੂੰ ਚਾਰ ਚੰਨ ਲੌਣ ਵਾਲੀ, ਸ੍ਰੀ ਬਾਬਾ ਬੀਰ ਸਿੰਘ ਜੀ ਦੇ ੧੫-੧੨-੫੩ ਦੇ ਹਵਾਈ ਜਹਾਜ ਵਿਚ ਪਹੁੰਚਣ ਦੀ ਖਬਰ ਆ ਪਹੁੰਚੀ ਜਿਸਦੀ ਉਡੀਕ ਵਿਚ ਸੰਗਤਾਂ ਅਗੇ ਹੀ ਬੇਹਬਲ ਸਨ। ਅਤਿ ਸਤਿਕਾਰ ਸਹਿਤ ਜੀਉ ਆਇਆਂ ਆਖਿਆ। ਸ੍ਰੀ ਬਾਬਾ ਜੀ ਦੇ ਪਹੁੰਚਣ ਨਾਲ 'ਸੋਨੇ ਤੇ ਸੁਹਾਗੇ' ਵਾਲੀ ਬਾਤ ਬਣੀ, ਸ਼ਾਮ ਦੇ ਦੀਵਾਨ ਵਿਚ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਬਾਵ-ਜੂਦ ਥਕੇ ਹੋਣ ਤੇ ਭੀ ਸ੍ਰੀ ਬਾਬਾ ਜੀ ਨੇ ਧੁਰ-ਪਤ ਮਰਯਾਦਾ ਵਿਚ ਕੁਝ ਸ਼ਬਦ ਗਾਏ, ਜਿਸਨੂੰ ਸੁਣਕੇ ਸੰਗਤਾਂ ਦੀ ਖੁਸ਼ੀ ਹੋਰ ਭੀ ਡੁਲ੍ਹ ਡੁਲ੍ਹ ਪੈਣ ਲਗੀ, ਦੀਵਾਨ ਵਿਚ ਕਈ ਜੈਕਾਰੇ ਲਗਾਏ ਗਏ।

ਸੰਗਤਾਂ ਦੀ ਗਿਣਤੀ ਹਜ਼ਾਰਾਂ ਵਿਚ ਸੀ, ਆਸਾ ਜੀ ਦੀ ਵਾਰ ਦਾ ਕੀਰਤਨ, ਸੰਤ ਦਰਸ਼ਨ ਸਿੰਘ ਜੀ ਨੇ ਐਸੇ ਰੰਗ ਵਿਚ ਕੀਤਾ ਕਿ ਜਿਸਦਾ ਬਿਆਨ ਅਕਥਨੀਯ ਹੈ। ਆਪਦੇ ਰਸੀਲੇ ਗਲੇ, ਤੇ ਮਧਰ ਕੋਇਲ ਰੂਪ ਅਵਾਜ਼ਾਂ ਤੇ ਆਪਣੇ ਢੰਗ ਦੀ ਆਪ ਮਿਸਾਲ ਮਰਯਾਦਾ ਵਿਚ ਗਾਈ ਗੁਰਬਾਣੀ ਨੇ ਹਰ ਹਾਜ਼ਰ ਸ੍ਰੋਤੇ ਨੂੰ ਬੇਖੁਦ ਬਨਾ ਦਿਤਾ, ਹਰ ਦਿਲ ਉਸ ਅਰਸ਼ੀ ਦਿਲਦਾਰ ਗੁਰੂ ਨਾਨਕ ਦੇ ਚਰਨਾਂ ਨਾਲ ਪ੍ਰੋਤ ਪਿਆ ਸੀ। ਹਰ ਸਿਰ ਮਸਤੀ ਵਿਚ ਝੂਮ ਰਿਹਾ ਸੀ ਤੇ ਅੰਮ੍ਰਿਤ ਕੁੰਡ 'ਅੰਮ੍ਰਿਸਰ ਸਤਿਗੁਰ ਸਤਿਵਾਦੀ' ਪੁੰਨਾਂ 'ਸਤਿਗੁਰ ਪੁਰਖ ਅੰਮ੍ਰਿਤਸਰ ਵਡਭਾਗੀ ਆਵੈ ਨਾਇ।' ਦਰਸ਼ਨਾਂ ਵਿਚ ਜਗਤ ਜਲੰਦੇ

---

ਲਈ ਨਫ਼ਰਤ ਦਾ ਜੁਜ਼ਬਾ ਵਧ ਜਾਵੇਗਾ। ਇਉਂ ਹੋਣ ਨਾਲ ਏਸ਼ੀਆ ਰੂਸ ਚੀਨ ਦੇ ਬਹੁਤਾ ਨੇੜੇ ਹੋ ਜਾਵੇਗਾ। ਜਿਸਦਾ ਨਤੀਜਾ ਹੋਵੇਗਾ; ਕਮਿਊਨਿਜ਼ਮ ਨਾਲ ਹਮਦਰਦੀ।

ਪਾਕਿਸਤਾਨ ਦੀ ਅਮਰੀਕਨ ਦੋਸਤੀ, ਜੰਗ ਲਈ ਸਦਾ ਹੈ। ਸਾਨੂੰ ਸਮਝਣਾਂ ਚਾਹੀਦਾ ਹੈ ਕਿ ਅਮਰੀਕਾ ਏਸ਼ੀਆ ਨੂੰ ਪੂਰੀ ਤਾਕਤ ਨਾਲ ਜੰਗ ਵਿਚ ਧਕ ਰਿਹਾ ਹੈ ਜਿਸ ਦਾ ਨਤੀਜਾ ਖੁਦ ਅਮਰੀਕਾ ਲਈ ਵੀ ਬੜਾ ਭਿਆਨਕ ਨਿਕਲੇਗਾ ਪਹਿਲੀ ਜੰਗ ਲੜੀ ਗਈ ਤਾਂ ਰੂਸੀ ਕਮਿਊਨਜ਼ਮ ਵਜੂਦ ਵਿਚ ਆਇਆ, ਦੂਸਰੀ ਲੜੀ ਗਈ ਤਾਂ ਦਸ ਗੁਣਾਂ ਹੋ ਗਿਆ। ਅਧਾ ਯੌਰਪ ਤੇ ਅਧਾ ਏਸ਼ੀਆ ਉਸਦੇ ਹਥ ਆਗਿਆ ਤੇ ਜੇ ਤੀਸਰੀ ਲੜਾਈ ਲਗੀ ਤਾਂ ਹੋ ਸਕਦਾ ਹੈ ਜਾ ਤਾਂ ਜਾਨਵਰ ਹੀ ਤੂਹੀ ਤੂਹੀ ਤੇ ਅਕਾਲ ਅਕਾਲ ਜਪਣਗੇ ਤੇ ਜਾਂ ਕੁਲ ਦੁਨੀਆਂ ਤੇ ਕਮਿਊਨਿਜ਼ਮ ਦਾ ਚਕਰ ਚਲੇਗਾ। ਇੰਮਪੀਰੀਅਲਿਜ਼ਮ ਦਾ ਭੋਂਪੂ ਕਈ ਹਜ਼ਾਰ ਵਰਿਆਂ ਤੋਂ ਵਜ ਰਿਹਾ ਹੈ, ਪਰ ਹੁਣ ਏਸਦੇ ਆਪਦੇ ਹਥੋਂ ਹੀ ਏਸ ਦੇ ਮੂੰਹ ਵਿਚ ਮਿਟੀ ਆ ਰਹੀ ਹੈ। ਹੁਣ ਜਿੰਨਾਂ ਬਹੁਤਾ ਭੁੜਕ ਰਿਹਾ ਹੈ ਓਨਾਂ ਹੀ ਛੇਤੀ ਏਹ ਸ਼ਾਂਤ ਹੋ ਜਾਵੇਗਾ।

ਦੀ ਤਪਸ਼ ਤੋਂ ਰਿਹਾਈ ਪਾਕੇ ਹਰ ਜੀਉੜਾ ਠੰਡੜਾ ਠਾਰ ਥੀ ਰਿਹਾ ਸੀ, ਇਹਨਾਂ ਗੁਰੂ ਸਵਾਰਿਆਂ ਕੀਰਤਨੀ ਮਿਦਲ ਪੁਰਸ਼ਾਂ ਦੀ ਉਸਤਤੀ ਆਪ ਮੁਹਾਰੀ ਹਰ ਮੂੰਹ ਤੋਂ ਨਿਕਲ ਰਹੀ ਸੀ। ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਸ੍ਰੀ ਪੂਜਨੀਕ ਸੂਬਾ ਦਸੌਂਧਾ ਸਿੰਘ ਜੀ ਦੇ ਜਥੇ ਨੇ ਢੋਲਕ ਛੈਣਿਆਂ ਦੇ ਕੀਰਤਨ ਦਾ ਓਹ ਰੰਗ ਬੱਧਾ ਜੋ ਕਹਿਣ ਤੋਂ ਪਰੇ ਸੀ। ਸੂਬਾ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਤੇ ਸਾਢੇ ਤਿੰਨ ਘੰਟੇ ਵਖਯਾਨ ਕੀਤਾ, ਸੰਗਤਾਂ ਮੰਨ ਗਈਆਂ ਕਿ ਜੇ ਕਿਸੇ ਐਨੀ ਵਿਦਵਤਾ ਪੂਰਤ ਤਰੀਕੇ ਨਾਲ ਸਤਿਗੁਰੂ ਜੀ ਦਾ ਜੀਵਨ ਵਿਸਥਾਰ ਪੂਰਵਕ ਦਰਸਾਇਆ ਹੈ ਤਾਂ ਉਹ ਇਹਨਾਂ ਹੀ ਕ੍ਰਿਪਾ ਕੀਤੀ ਹੈ।

ਸ਼ਾਮ ਦਾ ਦੀਵਾਨ ਇੰਨ ਬਿੰਨ ਇਸੇ ਜੋਬਨ ਠਾਠ ਵਿਚ ਲਗਾ ਤੇ ਸ੍ਰੀ ਸਤਿਗੁਰੂ ਜੀ ਨੇ ਅੰਮ੍ਰਿਤ ਬਚਨ ਆਪਣੇ ਮੁਖਾਰਬਿੰਦ ਤੋਂ ਸੁਣਾਏ। ਹਜ਼ੂਰ ਨੇ ਗੁਰੂ ਨਾਨਕ ਦੇਵ ਜੀ ਦੀ ਦਸੀ 'ਜੀਵਨ ਜੁਗਤ' ਪ੍ਰਗਟਾਈ ਤੇ ਕਲਜੁਗ ਵਿਚ ਉਧਾਰ ਦਾ ਏਸੇ ਇਕੋ ਇਕ ਜੁਗਤ ਨੂੰ ਕਮਾਲ ਹੋਣ ਦੇ ਰੁਣ ਲਖਣ ਵਾਲੀ ਦਰਸਾਇਆ। ਬਾਹਰਲੀਆਂ ਆਈਆਂ ਸ਼੍ਰੇਣੀਆਂ ਦੇ ਸਜਣ ਭੀ ਅਤਿ ਅਨੰਦਿਤ ਹੋਏ ਅਤੇ ਸ਼ਲਾਘਾ ਭਰੇ ਦਿਲ ਨਾਲ ਹਜ਼ੂਰ ਦੇ ਚਰਨਾਂ ਤੇ ਨਿਵੇਂ।

ਸਥਾਨਕ ਨਾਮਧਾਰੀ ਜਥੇ ਦੇ ਸਭ ਸੇਵਕ ਅਥਵਾ ਸੂਬਾ ਲਾਲ ਸਿੰਘ ਜੀ, ਆਪਦੇ ਸਪੁਤ੍ਰ ਪ੍ਰ: ਕੇਸਰ ਸਿੰਘ ਜੀ, ਪੰਡਤ ਗੁਰਬਚਨ ਸਿੰਘ ਜੀ ਖਜਾਨਚੀ, ਮੀਤ ਪ੍ਰਧਾਨ ਗੁਰਦਿਤ ਸਿੰਘ ਜੀ, ਸੰਤ ਲਾਲ ਸਿੰਘ ਜੀ (ਢੇਰੀਆਂ) ਸੰਤ ਜਿਉਣ ਸਿੰਘ ਜੀ (ਰਾਖਲ) ਸੰਤ ਅਰਜਨ ਸਿੰਘ ਜੀ, ਸੰਤ ਮੰਗਲ ਸਿੰਘ ਜੀ ਸਕਤ੍ਰ, ਸੰਤ ਪ੍ਰੀਤਮ ਸਿੰਘ ਜੀ (ਸ਼ੰਕਰ) ਸੰਤ ਵਰਿਆਮ ਸਿੰਘ ਜੀ (ਘੁਜਾਖ) ਅਤੇ ਸ: ਬਸਦੇਵ ਸਿੰਘ ਜੀ ਜੀਊਲਰ, ਸੰਤ ਰਘਬੀਰ ਸਿੰਘ ਜੀ ਖਜਾਨਚੀ, ਸ੍ਰ: ਲਖਮੀਰ ਸਿੰਘ ਜੀ ਤੇ ਸ੍ਰ: ਬਚਿਤਰ ਸਿੰਘ ਜੀ, ਸ੍ਰ. ਸੋਹਣ ਸਿੰਘ ਜੀ ਬਾਕਸ ਬਾਡੀ ਮੇਕਰਜ਼ (ਨੂਰਪੁਰੀ) ਸ੍ਰ. ਮਘਰ ਸਿੰਘ ਜੀ ਮੀਤ ਪ੍ਰਧਾਨ ਰਾਮਗੜ੍ਹੀਆ ਬੋਰਡ, ਸ੍ਰ. ਜਸਵੰਤ ਸਿੰਘ ਜੀ ਐਂਜੀਨੀਅਰ, ਸ੍ਰ. ਹਰਨਾਮ ਸਿੰਘ ਜੀ, ਸ੍ਰ: ਇੰਦਰ ਸਿੰਘ ਜੀ, ਜਥੇਦਾਰ ਮਹਿੰਦ੍ਰ ਸਿੰਘ ਜੀ, ਭਗਤ ਜਵਾਲਾ ਸਿੰਘ ਜੀ ਸਭ ਹਾਜਰ ਸਨ। ਸ੍ਰ: ਸੋਹਣ ਸਿੰਘ ਜੀ ਸ੍ਰ: ਕੁਲਦੀਪ ਸਿੰਘ ਸ੍ਰ: ਸਜਨ ਸਿੰਘ ਉਪ੍ਰੰਤ ਸ਼ਹਿਰ ਦੇ ਪਤਵੰਤੇ ਸ੍ਰੀਮਾਨ ਸ੍ਰ. ਤਾਰਾ ਸਿੰਘ ਅਵਤਾਰ ਸਿੰਘ ਜੀ (ਸ਼ੰਕਰਵਾਲ) ਕਾਰਨੇਸ਼ਨ ਬਿਲਡਰਜ਼, ਸ੍ਰ: ਰਾਮ ਸਿੰਘਜੀ ਸ੍ਰ:ਸੋਹਣ ਸਿੰਘ ਜੀ ਰਾਗੀ,ਸ੍ਰ. ਨਾਨਕ ਸਿੰਘ ਜੀ, ਸ. ਸਰਦਾਰਾ ਸਿੰਘ ਜੀ ਪੋਹਰਾ, ਬਾਈਸਿਕਲ ਮਰਚੈਂਟਸ, ਸ. ਪੂਰਨ ਸਿੰਘ ਜੀ ਬ..ਨ, ਸ. ਰਾਮ ਸਿੰਘ ਜੀ ਫੋਟੋਗ੍ਰਾਫਰ ਜਿੰਨਾਂ ਨੇ ਸਤਿਗੁਰੂ ਜੀ ਦੇ ਆਗਮਨ ਦੀ ਮੂਵੀ ਫਿਲਮ ਫੋਟੋ ਲਾਹੁਣ ਦਾ ਪ੍ਰਬੰਧ ਖਾਸ ਉਚੇਚਾ ਖਰਚ ਕਰਕੇ ਕੀਤਾ। ਸ. ਮੰਗਲ ਸਿੰਘ ਜੀ ਬਾਸਲ। ਸ. ਹਰਦਿਆਲ ਸਿੰਘ ਜੀ (ਢੇਰੀਆਂ) ਸ. ਕਰਮ ਸਿੰਘ ਜੀ (ਪੂਨੀਆਂ) ਸ. ਧਰਮ ਸਿੰਘ ਜੀ ਨਾਗੀ, ਇਸ ਕੋਟ ਨੂੰ ਭੀ ਇਸ ਸੁਭਾਗ ਮੌਕੇ ਵਿਚ ਸ਼ਾਮਲ ਹੋਣ ਤੇ ਦਰਸ਼ਨ ਪ੍ਰਾਪਤ ਕਰਨ ਦਾ ਸੁਭਾਗ ਹੀ ਪ੍ਰਾਪਤ ਹੋਇਆ। ਉਪ੍ਰੰਤ ਅਣਗਿਣਤ ਮਾਈ ਭਾਈ ਇਸਤ੍ਰੀ ਸਤਿਸੰਗ ਪੰਗਾਨੀ (ਨੈਰੋਬੀ) ਦੇ ਜਥੇਦਾਰ ਬੀਬੀ ਬਲਵੰਤ ਕੌਰ ਸਮੇਤ ਜਥੇ ਹਾਜਰ ਸਨ।

ਸ੍ਰੀ ਸਤਿਗੁਰੂ ਜੀ ੨੧ ਨੂੰ ਨਕੋਦਰ ਪਹੁੰਚੇ ਸੰਗਤ ਨੇ ਪਰੇਮ ਪੂਰਵਕ ਸੁਆਗਤ ਕੀਤਾ। ਸ੍ਰ. ਸਾਧੂ ਸਿੰਘ ਪ੍ਰਧਾਨ ਤੇ ਸ੍ਰ: ਸ਼ਿਵ ਸਿੰਘ ਜੀ ਤੇ ਹੋਰ ਸੰਗਤ ਨੇ ਵੀ ਬੜੀ ਸੇਵਾ ਕੀਤੀ।

੨੩ ਨੂੰ ਸਤਿਗੁਰੂ ਜੀ ਨੇ ਕਰੀਚੋ ਸ੍ਰ: ਪੂਰਨ ਸਿੰਘ ਦੇ ਘਰ ਚਰਨ ਪਾਏ। ੨੪ ਨੂੰ ਸ੍ਰ. ਕੰਵਰ ਸਿੰਘ ਜੀ ਦੇ ਘਰ ਚਰਨ ਪਾਏ। ਜਿਨਾਂ ਬੜੇ ਪ੍ਰੇਮ ਨਾਲ ਹਥੀ ਸੇਵਾ ਕੀਤੀ। ਫਿਰ ਸ੍ਰ. ਗਜਣ ਸਿੰਘ ਜੀ ਦੇ ਘਰ ਚਰਨ ਪਾਏ ਤੇ ਸ਼ਾਮ ਦਾ ਦੀਵਾਨ ਲਾਇਆ। ਸ੍ਰ. ਸੰਤ ਸਿੰਘ ਜੀ ਜਿਨਾਂ ਦੀ ਮੋਟਰ ਸਤਿਗੁਰੂ ਜੀ ਦੇ ਦੌਰੇ ਨਾਲ ਰਹੀ ਆਪਦੇ ਨਵੇਂ ਮਕਾਨ ਵਿਚ ਚਰਨ ਪਾਵਏ,੨੫ ਨੂੰ ਕਿਟਾਲੀ ਪਹੁੰਚੇ ਜਿਥੇ ਸੰਗਤ ਨੇ ਬਹੁਤ ਸੇਵਾ ਕੀਤੀ (ਨਾਂ ਓਹਨਾਂ ਦੇ ...ਦ ਨਹੀ) ਸਤਿਗੁਰੂ ਜੀ ਨੇ ਰਾਤ ਨੂੰ ਕਥਾ ਕੀਤੀ ਜਿਸ ਵਿਚ ਰਲਕੇ ਬੈਠਣ ਤੇ ਗ੍ਰੀਬਾਂ ਦੀ ਮਦਦ ਕਰਨੀ ਆਦਮੀ ਦਾ ਜ਼ਰੂਰੀ ਫ਼ਰਜ਼ ਦਸਿਆ ਕਿਟਾਲੀ ਵਿਚ ੨੬ ਦੀ ਸੁਭਾ ਨੂੰ ਬਹੁਤ ਸਜਣਾਂ ਨੇ ਭਜਨ ਪੁਛਿਆ ਤੇ ਅੰਮ੍ਰਿਤ ਛਕਕੇ ਜਨਮ ਸਫਲ ਕੀਤਾ।

ਮੁਬਾਲੀ ਤੋਂ ਸ੍ਰ. ਪ੍ਰੀਤਮ ਸਿੰਘ ਜੀ ਪ੍ਰਧਾਨ ਕਈ ਮੋਟਰਾਂ ਲੈਕੇਕਿਟਾਲੀ ਪਹੁੰਚ ਗਏ ਸਨ ਸਤਿਗੁਰੂ ਜੀ ਨੂੰ ਮੁਬਾਲੀ ਲੈ ਜਾਣ ਵਾਸਤੇ ੨੬ ਨੂੰ ਸਵਾ ਸੌ ਮੀਲ ਦਾਸਫਰਕਰਕੇਸਤਿ-ਗੁਰੂ ਜੀਮੁਬਾਲੀਪਹੁੰਚੇਸੰਗਤਨੇ ਸ਼ਹਿਰੋਂਬਾਹਰ ਆਕੇ ਸੁਆਗਤ ਕੀਤਾ। ਏਥੇ ਕੁਛ ਇਲਾਕੇ ਦੇ ਰਹਿਣ ਵਾਲੇ ਹਿੰਦੋਸਤਾਨੀਆਂ ਨੇ ਆਪਦੀ ਧਰਮਸ਼ਾਲਾ ਵਿਚ ਸਤਿਗੁਰੂ ਜੀ ਤੋਂ ਕਥਾ ... ਕੀਤੀ ਤੇ ਰਾਗੀਆਂ ਦਾ ਦੀਵਾਨ ਲਵਾਇਆ। ਸ੍ਰ. ਪ੍ਰੀਤਮ ਸਿੰਘ ਪ੍ਰਧਾਨ ਸ੍ਰ. ਹਰੀ ਸਿੰਘ ਜੀ ਭੋਗਲ ਸ੍ਰ. ਨਾਨਕ ਸਿੰਘ ਜੀ ਸ੍ਰ. ਬਾਵਾ ਸਿੰਘ ਜੀ ਵਿਰਕਾਂ ਵਾਲੇ ਤੇ ਹੋਰ ਬਹੁਤ ਸਜਣਾਂ ਨੇ ਸੇਵਾ ਕੀਤੀ। ਏਥੇ ਵੀ ਅੰਮ੍ਰਿਤ ਪ੍ਰਚਾਰ ਹੋਇਆ। ੨੭ ਨੂੰ ਵੀ ਸਚੇ ਪਾਤਸ਼ਾਹ ਮੁਬਾਲੀ ਰਹੇ।

੨੮ ਦਸੰਬਰ ਨੂੰ ਸ. ਸੋਹਣ ਸਿੰਘ ਜੀ ਆਪਦੀ ਮੋਟਰ ਤੇ ਸਵਾਰ ਕਰਾਕੇ ਜੀਂਜੇ ਲੈ ਆਏ। ਜੀਂਜੇ ਦੇ ਨਵੇਂ ਰਾਮਗੜੀਆ ਹਾਲ ਵਿਚ ਦੀਵਾਨ ਲਵਾਇਆ। ਸਤਿਗੁਰੂ ਜੀ ਨੇ ਕਥਾ ਵਿਚ ਦਸਿਆ ਕਿਪੂਰਨਗੁਰਸਿਖਬਣੋਂ। ਹੋਰ ਸੰਗਤ ਨੇ ਵਧ ਚੜਕੇ ਸੇਵਾ ਕੀਤੀ। ਸ. ਪ੍ਰੀਤਮ ਸਿੰਘ ਜੀ (ਇੰਡੀਅਨ ਬਿਲਡਿੰਗ ਕੰਟ੍ਰੈਕਟਰ] ਸ. ਬਾਵਾ ਸਿੰਘ ਤੇ ਸ. ਹਜਾਰਾ ਸਿੰਘ ਨੇ ਬੜੀ ਦਿਲਚਸਪੀ ਨਾਲ ਪ੍ਰੋਗ੍ਰਾਮ ਵਿਚ ਹਿਸਾ ਲਿਆ।

੩੦ ਨਵੰਬਰ ਤੇ ੧-੨ ਦਸੰਬਰ ਨੂੰ ਗੁਰੂ ਜੀ ਕੰਪਾਲੇਬਿਰਾਜੇ। ਸ. ਅਵਤਾਰ ਸਿੰਘ (ਜਿਨਾਂ ਅਗੇ ਤੋਂ ਪਗ ਸਿਧੀ ਰਖਣ ਦਾ ਪ੍ਰਣ ਲਿਆ) ਸ. ਗੁਰਬਚਨ ਸਿੰਘ ਸ, ਗੁਰਬਖਸ਼ ਸਿੰਘ ਜੀ ਸ਼ੌਕ ਸ. ਕਿਹਰ ਸਿੰਘ ਆਦਿ ਸਜਣਾਂ ਨੇ ਸ਼ਲਾਘਾ ਯੋਗ ਸੇਵਾ ਕੀਤੀ ਕਈ ਸਜਣਾਂ ਨੇ ਅੰਮ੍ਰਿਤ ਛਕਿਆ।

੩ ਨੂੰ ਜੀਂਜੇ ਰਾਤ ਰਹਿਕੇ ੪-੫-੬ ਨੂੰ ਕੁਸੁਮੋ ਦਰਸ਼ਨ ਦਿਤੇ। ਏਥੇ ਆਰੀਆ ਸਮਾਜ ਨੇ ਆਪਦੇ ਮੰਦਰ ਵਿਚ ਸਤਿਗੁਰੂ ਜੀ ਨੂੰ ਕਥਾ ਕਰਨ ਤੇ ਦਰਸ਼ਨ ਦੇਣ ਲਈ ਅਰਜ ਕੀਤੀ। ਆਰੀਆ ਸਮਾਜਦੇ ਪ੍ਰਧਾਨ ਨੇ ਸੁਆਗਤ ਕੀਤਾ ਤੇ ਬੀਬੀਆਂ ਭਜਨ ਗਾਵਿਆਂ ਸਤਿਗੁਰੂ ਜੀ ਨੇ ਕਥਾ ਵਿਚ ਦਸਿਆਂ ਕਿ ਅਜ ਕਲ ਸਿਨੇਮਾ ਦਾ ਬਹੁਤ ਪ੍ਰਚਾਰ ਹੈ,ਪਰ

ਹੈ ਏਹ ਬਹੁਤ ਬੁਰਾ ਹੈ ਇਸਦਾ ਚਾਲ ਚਲਣ ਤੇ ਬੁਰਾ ਅਸਰ ਪੈਂਦਾ ਹੈ ਤੁਹਾਨੂੰ ਇਸ ਤੋਂ ਬਚਣਾਂ ਚਾਹੀਦਾ ਹੈ। ਨਾਮ ਸਭ ਨੂੰ ਜਪਣਾਂ ਚਾਹੀਦਾ ਹੈ ਤੇ ਚਾਲ ਚਲਣ ਨੂੰ ਉਚਿਆਂ ਕਰਨਾਂ ਚਾਹੀਦਾ ਹੈ। ਕੁਸਮੋ ਵਿਚ ਸ. ਗੁਰ-ਬਖਸ਼ ਸਿੰਘ ਜੀ ਸ਼ੌਕ ਦੇ ਲੜਕੇ ਦਾ ਅਨੰਦ ਸ. ਚੰਨਣ ਸਿੰਘ ਜੀ ਦੀ ਸਪੁਤ੍ਰੀ ਨਾਲ ਸਤਿ ਗੁਰੂ ਜੀ ਦੀ ਹਜ਼ੂਰੀ ਵਿਚ ਨੰਗੇ ਮੂੰਹ ਹੋਯਾ। ਸ੍. ਅਮਰ ਸਿੰਘ ਸ੍. ਪ੍ਰੀਤਮ ਸਿੰਘ ਸ੍. ਚੰਨਣ ਅਤੇ ਪ੍ਰਦੁਮਨ ਸਿੰਘ ਜੀ ਆਦ ਪਰੇਮੀਆਂ ਨੇ ਰਜਕੇ ਸੇਵਾ ਕੀਤੀ,ਕਈਆਂ ਅੰਮ੍ਰਿਤਛਕਿਆ।

ਕਰੀਚੋ ਵਿਚ ਹਾਈ ਸਕੂਲ ਦੇ ਮਾਸਟਰਾਂ ਤੇ ਬਚਿਆਂ ਨੇ ਆਰਡ ਆਫ਼ ਆਨਰ ਪੇਸ਼ ਕੀਤਾ, ਏਥੋਂ ਦੇ ਮਾਸਟਰ ਜੋ ਨਾਮਧਾਰੀ ਸਨ। ਸਤਿਗੁਰੂ ਜੀ ਫੁਰਮਾਇਆ ਬਚਿਆਂ ਨੂੰ ਵਰਜ਼ਸ਼ ਕਰਨੀ ਚਾਹੀਦੀ ਹੈ ਤੇ ਪੂਜਾ ਪਾਠ ਵੀ, ਆਚਰਨ ਤੁਹਾਡਾ ਬਹੁਤ ਉਚਾ ਹੋਣਾਂ ਚਾਹੀਦਾ ਹੈ।

ਰਾਤ ਨਕੋਰੋ ਰਹਿਕੇ ੮-੯-੧੦-੧੧ ਨੂੰ ਸਤਿਗੁਰੂ ਜੀ ਨੈਰੋਬੀ ਵਿਰਾਜੇ।

ਨੈਰੋਬੀ ਵਿਚ ਬਹੁਤ ਸਾਰੇ ਸਜਣਾਂ ਨੂੰ ਗੌਣ ਵਜੌਣ ਦਾ ਸ਼ੌਕ ਹੈ। ਅਸੀਂ ਹੈਰਾਨ ਹਾਂ ਕਿ ਓਥੇ ਪੰਜਾਬ ਨਾਲੋਂ ਸਿਆਣੇ ਗਵਈਏ ਸਨ। ਨੈਰੋਬੀ ਵਿਚ ਸੰਗੀਤ ਸਭਾ ਵੀ ਹੋਈ ਜੋ ਬੜੀ ਸੁਆਦਲੀ ਸੀ ਪਾਠੀ ਕਾਨਫੰਸ ਵੀ ਹੋਈ ਜਿਸ ਵਿਚ ਸੰਤ ਜਿਉਣ ਸਿੰਘ ਜੀ ਅਵਲ ਆਏ। ਗਵਈਆਂ ਨੂੰ ਸਿਰੋ ਪਾਓ ਤੇ ਸ਼ਲਿੰਗ ਦੇਕੇ ਵਿਦਾ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਨੇ ਔਣ ਲਗਿਆਂ ਫੁਰਮਾਇਆ ਸੀ ਕਿ ਭਾਈ ਇਕ ਦੂਸਰੇ ਦੀ ਮਦਦ ਕਰੋ ਤੁਸੀਂ ਪ੍ਰਦੇਸ ਵਿਚ ਬੈਠੇ ਹੋ। ਇਕ ਟਰਸਟ ਬਣਾਓ ਜਿਸ ਵਿਚ ਕਮਾਈ ਦਾ ਭਾਵੇਂ ਸੌਵਾਂ ਹਿਸਾ ਜਮਾਂ ਕਰੋ ਜਦੋਂ ਕੋਈ ਕਮਜ਼ੋਰ ਹੋ ਜਾਵੇ ਉਸ ਵੇਲੇ ਉਸਨੂੰ ਰੁਪੈ ਦੇਕੇ ਖੜਾ ਕਰ ਦਿਓ, ਪਰ ਐਬੀ ਨੂੰ ਨਹੀਂ। ਹਿੰਦੂ ਸਿਖ ਰਲਕੇ ਰਹੋ। ਭਿੰਨ ਭੇਦ ਜਾਨਣਾਂ ਗੁਰੂ ਨਾਨਕ ਦੇ ਮਿਸ਼ਨ ਨੂੰ ਛੁਟਿਔਣਾਂ ਹੈ, ਕਿਉਂਕਿ ਗੁਰੂ ਜੀ ਕਹਿੰਦੇ ਹਨ ਕਰਮਾਂ ਉਪਰ ਨਿਬੜੈ ਕਿਆ ਹਿੰਦੂ ਕਿਆ ਮੁਸਲਮਨੋਈ।

ਇਸਤੋਂ ਪਿਛੋਂ ਹਵਾਈ ਜਹਾਜ਼ ਰਾਹੀਂ ਸਤਿਗੁਰੂ ਜੀ ਬੰਬਈ ਆ ਉਤਰੇ ਜਿਥੋਂ ਦੀ ਸੰਗਤ ਦੀ ਸੇਵਾ ਅਕਥਨੀਯ ਹੈ।

ਦਾਸ ਮਿਹਰਬਾਨ ਸਿੰਘ ਨੈਰੋਬੀ

ਸੁਟਗ ਵਾਸੀ ਸੰਤ ਭਗਤ ਸਿੰਘ ਜੀ ਪ੍ਰੇਮੀ ਸਪੁਤ੍ਰ ਸੰਤ ਖੜਕ ਸਿੰਘ ਜੀ ਸੇਖਵਾਂ ਵਾਲੇ ਦੇ ਗ੍ਰਹਿ ਵਿਖੇ ਪੋਤਰੇ ਨੇ ੬-੧੦-੫੩ ਨੂੰ ਸਤਿਗੁਰੂ ਜੀ ਦੀਆਂ ਖੁਸ਼ੀਆਂ ਅਨੁਸਾਰ ਜਨਮ ਲਿਆ ਤ੍ਰਿਲੋਕ ਸਿੰਘ ਜੀ ਦੇ ਸਪੁਤਰ ਨੇ ਅਨੇਕਾਂ ਖੁਸ਼ੀਆਂ ਦੇ ਸੰਦੇਸ਼ ਲਿਆਂਦੇ।

ਸ. ਤਖਤ ਸਿੰਘ ਜੀ ਤ੍ਰਿਲੋਕ ਸਿੰਘ ਵਲੋਂ ਇਸ ਖੁਸ਼ੀ ਵਿਚ ੫ ਵਰਨੀਆਂ ਦਾ ਭੋਗ ਪਾਇਆ ਗਿਆ। ਸਿਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕਰਦੇ ਹਾਂ ਕਿ ਕਾਕੇ ਦੀ ਆਯੂ ਵਡੀ ਹੋਵੇ ਅਤੇ ਸਿਰੀ ਸਤਿਗੁਰੂ ਜੀ ਦੇ ਘਰ ਦਾ ਸੇਵਕ ਬਨੇ, ੨੬੦ ਟਿਕਲ ਧਰਮ ਕਾਰਜਾਂ ਲਈ ਅਰਦਾਸ ਹੋਏ ਜਿਸ ਵਿਚੋਂ ੧੫੧ ਸਤਿਗੁਰੂ ਜੀ ਤੇ ੧੧ ਸਤਿਜੁਗ ਨੂੰ ੨੧ ਲੰਗਰ ਸ੍ਰੀ ਭੈਣੀ ਸਾਹਿਬ ਨੂੰ ਤੇ ਹੋਰ ਸਥਾਕਨ ਥਾਵਾਂ ਤੇ ਲੈਣ ਜੋਗ ਮਹਾਤਮਾ ਨੂੰ।

ਦਾਸ—ਦਾਨ ਸਿੰਘ ਤਾਂਘੀ [ਬਕੋਕ ਸਿੰਘ



੨. ਨੈਰੋਬੀ ਦੇ ਹਵਾਈ ਅੱਡੇ ਤੇ ਸੰਗਤਾਂ ਸ੍ਰੀ ਸਤਿਗੁਰੂ ਜੀ ਦਾ ਸ੍ਵਾਗਤ ਕਰ ਰਹੀਆਂ ਹਨ ।
ਸ੍ਰੀਮਾਨ ਸੂਬਾ ਲਾਲ ਸਿੰਘ ਜੀ, ਪੰਡਿਤ ਗੁਰਬਚਨ ਸਿੰਘ ਜੀ
ਦਰਸ਼ਨ ਕਰ ਰਹੇ ਹਨ ।



੩. ਸ੍ਰੀ ਸਤਿਗੁਰੂ ਜੀ ਦੇ ਸਜੇ ਪਾਸੇ ਸ੍ਰ: ਕਰਤਾਰ ਸਿੰਘ ਜੀ ਫ਼ੋਟੋਗ੍ਰਾਫ਼ਰ ਤੇ ਸ੍ਰ: ਮੇਹਰਬਾਨ ਸਿੰਘ ਜੀ ਸਕੱਤ੍ਰ ਨਾਮਧਾਰੀ ਸੰਗਤ ਨੈਰੋਬੀ, ਸਫ਼ਰ ਦਾ ਹਾਲ ਪੁਛ ਰਹੇ ਹਨ, ਪਿਛੇ ਹੋਰ ਸੰਗਤਾਂ ਦਰਸ਼ਨ ਕਰਨ ਆ ਰਹੀਆਂ ਹਨ ।

---

ਸ੍ਰੀ ਸਤਿਗੁਰੂ "ਰਾਮ ਹਰੀ" ਪ੍ਰੈਸ, ਸ੍ਰੀ ਜੀਵਨ ਨਗਰ ਵਿਖੇ ਗੁਰਦਿਆਲ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਦੇ ਪ੍ਰਬੰਧ ਨਾਲ ਛਪਿਆ ਤੇ ਦਫ਼ਤਰ "ਸਤਿਜੁਗ" ਸ੍ਰੀ ਜੀਵਨ ਨਗਰ ਤੋਂ ਪ੍ਰਕਾਸ਼ਤ ਹੋਇਆ ।

ਐਡੀਟਰ ਗੁਰਦਿਆਲ ਸਿੰਘ